# ਹਰਾਮਦਾ(ਰੱਬ)

ਕਾਵਿ ਸੰਗ੍ਰਹਿ

ਪ੍ਰੀਤ ਪ੍ਰੀਤਮ

2018

Price:500/-

Email:-preetpritam11@gmail.com
Facebook:-bhupinderpreetbrar@gmail.com
Facebook:-preet.pritam.7

# ਨਿੱਜ

ਕਿਤਾਬ ਦੇ ਸ਼ਬਦਾਂ ਵਿਚੋਂ ਅਕਸਰ ਲਿਖਾਰੀ ਦਾ ਨਿੱਜੀ ਜੀਵਨ ਅਤੇ ਵਿਅਕਤਿਤਵ ਵੀ ਲੱਭਿਆ ਜਾਂਦਾ ਹੈ। ਪ੍ਰੀਤ ਪ੍ਰੀਤਮ ਇੱਕ ਸਰਲ ਅਤੇ ਸਪਸ਼ਟ ਨਾਮ ਹੈ। ਇਹੀ ਕਿਰਦਾਰ ਹੈ ਇਸ ਕਿਤਾਬ ਦੇ ਰਾਈਟਰ ਦਾ। ਮੇਰਾ ਨਿੱਜੀ ਜੀਵਨ ਮਜਬੂਰੀਆਂ ਅਤੇ ਤੰਗੀਆਂ ਵਿਚੋਂ ਕਦੇ ਵੀ ਨਹੀਂ ਲੰਘਦਾ, ਜਿਸ ਦੀ ਪੈਦਾਇਸ਼ ਇਹ ਕਿਤਾਬ ਹੋਵੇ ਜਿਸ ਵਿੱਚ ਮੈਂ ਰੱਬ ਨੂੰ ਗਾਲਾਂ ਕੱਢਦਾ ਹਾਂ। ਮੈਂ ਜੀਵਨ ਜਿਉਂਦੇ ਹੋਏ ਜਿੰਦਗੀ ਨੂੰ ਬਹੁਤ ਅਨੰਦ ਮਈ ,ਮਸਤੀ,ਸ਼ਰਾਰਤਾਂ ,ਮੌਤ ਨੂੰ ਮਖੌਲ ਕਰਦੇ ਹੋਏ ਬਤੀਤ ਕਰਦਾ ਹਾਂ।ਮੇਰੇ ਲਈ ਜੀਵਨ ਵਿੱਚ ਕੋਈ ਆਰਥਿਕ ਤੰਗੀ ਨਹੀਂ , ਕੋਈ ਸਮਾਜਿਕ ਮਜਬੂਰੀ ਨਹੀਂ, ਕੋਈ ਪਰਿਵਾਰਕ ਦੁੱਖ ਨਹੀਂ ,ਕੋਈ ਸਰੀਰਕ ਅਤੇ ਮਾਨਸਿਕ ਰੋਗ ਵੀ ਨਹੀਂ । ਹਰ ਸਮੱਸਿਆ ਦਾ ਹੱਲ ਲੱਭ ਉਸ ਦੇ ਨਤੀਜੇ ਤੱਕ ਪਹੁੰਚਣਾ ਮੇਰਾ ਸ਼ੌਕ ਰਿਹਾ ਹੈ । ਜੇ ਮੈਂ ਆਪਣਾ ਕਰੈਕਟਰ ਆਪ ਉਲੀਕਣਾ ਹੋਵੇ ਤਾਂ ਇੱਕ ਮਜਾਕੀਆ ,ਜੋਕਰ, ਨਮੂਨਾ,ਮਸਤ ਪਰ ਲੋਜੀਕਲ ਉਲੀਕਦਾ ਹਾਂ।ਮੇਰਾ ਜਿੰਦਗੀ ਨੂੰ ਜਿਉਂਣ ਦਾ ਤਰੀਕਾ "ਹਾਸਾ" ਬੇਪਰਵਾਹ ਬਚਪਣ ਵਰਗਾ,"ਜੋਸ਼ ਤੇ ਐਨਰਜੀ" ਜਵਾਨੀ ਵਰਗੀ,ਅਤੇ "ਗੱਲਬਾਤ ਕਰਨ ਦਾ ਤਰੀਕਾ ਜਾਂ ਆਪਣਾ ਪੱਖ ਰੱਖਣ ਦਾ ਤਰੀਕਾ" ਬੁਢਾਪੇ ਦੇ ਤਜਰਬੇ ਵਰਗਾ ਹੋਵੇ । ਇੱਕੋ ਇੱਛਾ ਹੈ ਮੇਰੀ ਨੀਅਤ ਸਾਫ ਰਹੇ,ਜੀਵਨ ਵਿੱਚ ਕਰਮ ਬਲਵਾਨ ਰਹੇ।

# ਮੇਰਾ ਰੱਬ

ਇਸ ਕਿਤਾਬ ਦਾ ਕਿਸੇ ਧਰਮ,ਜਾਤ,ਕੌਮ,ਰੰਗ,ਨਸਲ,ਸੰਸਥਾ ਨਾਲ ਕੋਈ ਸਬੰਧ ਨਹੀਂ।ਜਿਵੇਂ ਤੁਸੀਂ ਕਲਪਨਾ ਦੀ ਉਡਾਰੀ ਵਿੱਚ ਚੰਗਿਆਈ ਅਤੇ ਬੁਰਾਈ ਨੂੰ ਪਰਖਦੇ ਹੋ, ਉਸੇ ਤਰ੍ਹਾਂ ਮੇਰੀ ਸੋਚ ਦਾ, ਮੇਰੇ ਅਹਿਸਾਸ ਦਾ ਰੱਬ ਨਾਲ ਇੱਕ ਲੰਬਾ ਰਿਸ਼ਤਾ ਹੈ। ਜਿਸ ਵਿੱਚ ਮੈਂ ਉਸ ਨੂੰ ਪਿਆਰਦਾ ਹਾਂ ਸਤਿਕਾਰਦਾ ਹਾਂ, ਨਕਾਰਦਾ ਹਾਂ,ਖੋਜਦਾ ਹਾਂ,ਤੇ ਗਾਲਾਂ ਵੀ ਕੱਢਦਾ ਹਾਂ। ਜੇ ਇਸ ਕਿਤਾਬ ਨੂੰ ਪੜ੍ਹਨ ਵਾਲੇ ਰੱਬ ਨੂੰ ਇਸ ਨਵੇਂ ਦ੍ਰਿਸ਼ਟੀਕੋਣ ਨਾਲ ਦੇਖਦੇ ਹਨ ਤਾਂ ਰੱਬ ਪ੍ਰਤੀ ਇੱਕ ਨਵਾਂ ਨਜਰੀਆ ਬਣ ਸਕਦਾ ਹੈ ਜਿਸ ਵਿੱਚ ਰੱਬ ਸਿਰਫ ਆਸ ਪੂਰਤੀ ਦਾ ਸਰੋਤ ਨਹੀਂ, ਨਵਾਂ ਰੱਬ ਕਰਮਵਾਦੀ ਹੋ ਨਿੱਬੜੇ ਗਾ ਅਤੇ ਇਹ ਨਵਾਂ ਯੁੱਗ ਕਰਮਵਾਦੀ ਲੋਕਾਂ ਦਾ ਚੜ੍ਹੇ ਗਾ। ਜਿਸ ਵਿੱਚ ਲੋਕੀਂ ਰੱਬ ਤੋਂ ਆਸ ਨਹੀਂ ਆਪਣੇ ਕਰਮ ਤੇ ਵਿਸ਼ਵਾਸ ਕਰਨਗੇ ਮੈਂ ਉਸ ਦੀ ਸਿਰਜਣਾ ਵਿੱਚ ਇਨਸਾਨੀਅਤ ਨੂੰ ਆਪਣਾ ਧਰਮ ਮੰਨਦਾ ਹਾਂ ਮੈਂ ਨਾਸਤਿਕ ਨਹੀਂ ਆਸਤਿਕ ਹਾਂ ਪਰ ਰੱਬ ਤੇ ਬੋਝ ਨਹੀਂ ਆਪਣੇ ਕਰਮ ਦੇ ਫਲ ਦੀ ਇੱਛਾ ਰੱਖਦਾ ਹਾਂ।ਮੇਰਾ ਰੱਬ ਕੋਈ ਚਮਤਕਾਰੀ ਰੱਬ ਨਹੀਂ ਹੈ ਮੇਰਾ ਰੱਬ ਪ੍ਰੈਕਟੀਕਲਵਾਦੀ ਹੈ, ਜੋ ਮੈਨੂੰ ਹਮੇਸ਼ਾ ਕਰਮ ਲਈ ਪ੍ਰੇਰਦਾ ਹੈ। ਜੀਵਨ ਦੀ ਚੰਗੀ ਪਰਿਭਾਸ਼ਾ ਲੱਭਦੇ ਹੋਏ ਆਪਣਾ ਜੀਵਨ ਬਤੀਤ ਕਰਨਾ ਚਾਹੁੰਦਾ ਹਾਂ।

ਤਤਕਰਾ

**ਨਿੱਜੀ ਮਸਲਾ**

ਮੇਰਾ ਰੱਬ
ਮੇਰਾ ਨਿੱਜੀ ਮਸਲਾ ਹੈ
ਉਸ ਨਾਲ ਮੇਰੇ ਨਿੱਜੀ ਰਿਸ਼ਤੇ ਵਿੱਚ
ਕੋਈ ਘੱੜਮ-ਚੌਧਰੀ
ਮੇਰਾ ਸਾਲਾ ਨਹੀਂ ਲੱਗਦਾ

ਧਰਮ ,ਅਵਤਾਰੀ ਜਾਂ ਗੁਰੂ
ਰੱਬ ਨਾਲ
ਜਿਸ ਤਰ੍ਹਾਂ ਦੀ ਵੀ ਭੂਮਿਕਾ ਨਿਭਾਉਣ
ਮਾੜਾ ਚੰਗਾ ਜਿਸ ਤਰ੍ਹਾਂ ਦਾ ਮਰਜੀ ਰਿਸ਼ਤਾ ਨਿਭਾਉਣ
ਮੈਂ ਉਹਨਾਂ ਦੇ ਰੱਬ ਪ੍ਰਤੀ ਹਰ ਵਰਤਾਰੇ ਨੂੰ ਕਬੂਲਦਾ ਹਾਂ
ਪਰ ਮੇਰਾ ਰੱਬ ਮੇਰਾ ਨਿੱਜੀ ਮਸਲਾ ਹੈ

ਮੇਰਾ ਰੱਬ ਮੇਰੇ ਲਈ
ਗਊ ਵਰਗਾ ਸ਼ਰੀਫ
ਜਾਂ ਮਾਂ ਵਾਂਗੂ ਪਾਲਣਹਾਰ
ਲਿੰਗ ਬਣ ਉੱਤਪਤੀ ਸਰੋਤ
ਲਕਸ਼ਮੀ ਬਣ ਸੁੱਖ ਦੇਣ ਵਾਲਾ
ਪੱਥਰ ਬਣ ਵੈਰ-ਵਿਰੋਧ ਤੋਂ ਮੁਕਤ
ਸ਼ਬਦ ਬਣ ਵਿਖਿਆਨ ਰੂਪ
ਗਿਆਨ ਬਣ ਗੁਰੂ ਰੂਪ
ਜਾਂ ਹੋਰ ਬਹੁਤ ਕੁਝ
ਇਹ ਸਭ ਵੀ
ਮੇਰਾ ਨਿੱਜੀ ਮਸਲਾ ਹੈ

ਮੈਂ ਉਸ ਨਾਲ ਪਿਆਰ ਕਰਾਂ
ਉਸ ਨੂੰ ਗਾਲਾਂ ਕੱਢਾਂ

ਉਸ ਤੋਂ ਡਰ ਕੇ ਰਹਾਂ

ਉਸ ਨਾਲ ਨੰਗਿਆ ਸੌਂਵਾਂ

ਜਾਂ ਉਸ ਦਾ ਖਸਮ ਬਣਾ

ਇਹ ਵੀ ਮੇਰਾ ਹੀ

ਅਪਣਾ ਅਲੱਗ ਮਸਲਾ ਹੈ

ਮੈਂ ਤੁਹਾਨੂੰ ਆਪਣੀ

ਉਸ ਪ੍ਰਤੀ ਕੋਈ ਪਰਿਭਾਸ਼ਾ ਨਹੀਂ ਦੇ ਰਿਹਾ

ਤੁਸੀਂ ਖਾਹ ਮਖਾਹ

ਮੇਰੇ ਤੇ ਉਸ ਦੇ

ਰਿਸ਼ਤੇ ਵਿੱਚ ਵੜਨ ਦੀ ਕੋਸ਼ਿਸ਼ ਨਾ ਕਰੋ

ਕਿਉਂਕਿ ਮੇਰਾ ਰੱਬ

ਮੇਰਾ ਨਿੱਜੀ ਮਾਸਲਾ ਹੈ

**ਰੱਬ ਹੇਤੂ**

ਜੀਵਨ ਚਲ੍ਹ ਰਿਹਾ ਹੈ
ਇਸ ਦਾ ਨਿਰਬਾਹ ਵੀ ਹੈ
ਧਰਮ ਇਨਸਾਨੀਅਤ ਹੈ
ਇਸ ਲਈ ਮੈਂ ਹਰ ਧਰਮ ਅੱਗੇ ਚੁੱਪ ਹਾਂ
ਰੱਬ ਹੇਤੂ

ਸੰਦਰਤਾ ਦਾ ਮਨ ਮੋਹਕ ਦ੍ਰਿਸ਼ ਹੈ
ਕੋਈ ਆ ਰਿਹਾ ਹੈ ਕੋਈ ਜਾ ਰਿਹਾ ਹੈ
ਮੈਂ ਕਦੇ ਉਦਾਸ ਹਾਂ
ਕਦੇ ਖੁਸ਼ ਹਾਂ
ਇਹ ਵੀ ਉਸ ਦੀ ਰਜਾ ਹੈ
ਰੱਬ ਹੇਤੂ

ਉਸ ਦੇ ਹਿੱਤ ਦਾ ਹੇਤੂ
ਮੈਂ ਨਾ ਹੋ ਕੇ ਵੀ ਹਾਂ
ਇਸ ਗੱਲ ਦਾ ਕੋਈ ਕਾਰਨ ਨਹੀਂ
ਮੇਰੇ ਜੀਵਨ ਅੰਦਰ
ਕਿ ਮੈਂ ਹਾਂ ਜਾ ਨਹੀ ਹਾਂ
ਰੱਬ ਹੇਤੂ

ਰੰਗਾਂ ਦੇ ਰੰਗ ਮੰਚ ਉੱਤੇ
ਪੁਤਲੀ ਦਰਪਣ ਦੇਖਣਾ ਨਹੀਂ ਚਾਹੁੰਦਾ
ਮੇਰਾ ਆਇਨਾ ਮੇਰੇ ਅੰਦਰ ਹੈ
ਉਸ ਦਾ ਪਰਛਾਵਾਂ ਹੈ
ਪਰ ਮੈਂ ਦੇਖ ਨਹੀਂ ਸਕਦਾ
ਰੱਬ ਹੇਤੂ

ਅਵਾਜ ਬਹੁਤ ਤਿੱਖੀ ਹੈ

ਕਿਸ ਨੇ ਸੁਣੀ ਹੈ
ਕਿੰਨੀਵਾਰ ਸੁਣੀ ਹੈ
ਲੋੜ ਦੇ ਬੋਝ ਨਾਲ ਸੁਣੀ ਹੈ
ਜਾਂ ਸ਼ੌਕ ਨਾਲ ਸੁਣੀ ਹੈ
ਇਸ ਮੰਦਰ ਦੀ ਘੰਟੀ
ਰੱਬ ਹੇਤੂ

ਇਕ ਵਾਰੀ ਖਤਮ ਕਰ ਉਸ ਮੈਨੂੰ
ਖਤਮ ਨਹੀਂ ਕੀਤਾ
ਮੈਂ ਦੁਬਾਰਾ ਅੱਗੇ ਤੁਰਨ ਲਈ ਆਇਆ ਹਾਂ
ਉਹ ਜਾਣਦਾ ਹੈ ਜਾਂ ਮੈਂ ਜਾਣਦਾ ਹਾਂ
ਇਸ ਵਿੱਚ ਕਿਸ ਦਾ ਹਿੱਤ ਹੈ
ਇਸ ਲਈ ਮੈਂ ਉਸਦੇ ਹੀ ਹੇਤੂ ਹਾਂ
ਰੱਬ ਹੇਤੂ

ਉਸਤਾਦ ਉਦਾਸ ਉਸਬਾਅਦ
ਖਲਾਅ ਖਾਲੀ  ਨਹੀਂ ਹੋਇਆ
ਮੈਂ ਮਨ ਖੜੋਤ ਤੋਂ ਮੁਨਕਰ ਵੀ ਨਹੀਂ ਹੋਇਆ
ਦਰਪਣ ਬੋਧ ਮੇਰੇ ਪਰਛਾਵੇ ਦਾ
ਪਿੱਛਾ ਕਰ ਰਿਹਾ ਹੈ
ਇਸ ਦਾ ਜਿਕਰ ਹਾਲੇ ਤੱਕ ਨਹੀਂ ਹੋਇਆ
ਰੱਬ ਹੇਤੂ

**ਕੋਈ**

ਸੁਚੇਤ ਹੈ ਕੋਈ
ਅਚੇਤ ਹੈ ਕੋਈ
ਧਰਮ ਹੈ ਕੋਈ
ਅਧਰਮ ਹੈ ਕੋਈ
ਗਿਆਨ ਹੈ ਕੋਈ
ਅਗਿਆਨ ਭੀ ਹੈ ਕੋਈ
ਸਿੱਖ ਹੈ ਕੋਈ
ਸਿੱਖਿਆ ਭੀ ਹੈ ਕੋਈ
ਮੈਂ ਹੈ ਕੋਈ
ਤੂੰ ਭੀ ਹੈ ਕੋਈ

ਕਹਿ ਸ਼ਬਦ ਕੋਈ
ਵਿਚ ਬਣ ਵਰਤ ਭੀ ਕੋਈ
ਮਨ ਮੂਰਖ ਹੈ ਕੋਈ
ਅੰਦਰ ਵਰਤ ਰਿਹਾ ਕੋਈ
ਇਸ ਸਭ ਵਿਚ ਜਾਣ ਹੈ ਕੋਈ
ਫਿਰ ਉਸੇ ਪਲ ਅਣਜਾਣ ਹੈ ਕੋਈ
ਆਤਮ ਹੈ ਕੋਈ
ਮੈਂ ਤੋੜ, ਫਿਰ ਉਸੇ ਪਲ ਪਰਮਾਤਮ ਹੈ ਕੋਈ

ਜੀਵ ਹੈ ਕੋਈ
ਜੰਤ ਹੈ ਕੋਈ
ਕਲਪ,ਕਲਪਨਾ ਮ੍ਹੈ ਹੈ ਕੋਈ
ਬ੍ਰਹਮ ਵਾਸਨਾ ਮ੍ਹੈ ਭੀ ਹੈ ਕੋਈ

ਸਰੂਪ ਬਣ ਮੇਰਾ
ਅੰਦਰ ਰਹਿ ਬਣ ਕੋਈ
ਆ ਬਹਿ ਕੋਲ ਮੇਰੇ ਬਣ ਕੋਈ

ਦੂਰ ਜਾ ਮੈਥੋਂ
ਯਾਦ ਬਣ ਤੜਫਾ ਕੋਈ

ਇਸ਼ਕ ਦੇਖ ਹਕੀਕੀ ਦੇਖ
ਫਿਰ ਮਜਾਜੀ ਬਣ ਕੋਈ
ਹਵਾ ਵਿਚ ਸੁਪਨੇ ਨੇ
ਕੀ ਉਹਨਾਂ ਦੀ ਹੋਂਦ ਹੈ ਕੋਈ
ਤੂੰ ਜਾਣਦਾ ਹੈਂ ਸਭ
ਮੈਂ ਜਾਨਣ ਵਾਲਾ ਨਹੀਂ ਕੋਈ
ਭੁਗਤ ਗਏ ਨੇ,ਭਗਤ ਸਾਰੇ
ਕਦੇ ਕੋਈ ਕਦੇ ਕੋਈ
ਮੈਂ ਉਡੀਕ ਵਿਚ ਹਾਂ ਤੇਰੀ
ਰੂਪ ਦਿਖਾਉਂਦਾ ਏ ਤੂੰ ਆਪਣਾ
ਬਣ ਕੋਈਕਦੇ ਕੋਈ

ਕਿਸ ਦਿਆਂ ਅੱਖਾਂ ਵਿਚ
ਪ੍ਰਕਾਸ਼ ਹੈ
ਕਿਸ ਦੀ ਚਮਕ ਵੁੱਲ ਨਹੀਂ ਦੇਖ ਸਕਦਾ ਹੈ ਕੋਈ
ਅੰਤ ਵਿਚ ਵੀ ਪੂਰਾ ਨਹੀਂ ਹੁੰਦਾ ਹੈ ਕੋਈ
ਮੈਨੂੰ ਤੋੜ ਕੇ ਕਦੇ ਤੂੰ ਨਹੀਂ ਬਣਦਾ
ਬਦਲਦਾ ਰਹਿੰਦਾ ਹੈ ਭਰਮ ਤੇਰਾ
ਕਦੇ ਕੋਈ ਤੇ ਕਦੇ ਕੋਈ

## ਸਭ ਮਾਇਆ  ਹੈ

ਸਭ ਮਾਇਆ  ਹੈ
ਇਹ ਭਰਮ ਜਾਲ
ਇਹ ਮਹਾਂ ਕਾਲ
ਇਹ ਸੁਪਨ ਜਾਲ
ਸਭ ਮਾਇਆ ਹੈ

ਇਹ ਜੀਵਨ ਜਾਲ
ਇਹ ਲਾਇਟ ਕੀ ਬਾਤ
ਇਹ ਇਨਲਾਇਟਮੈਂਟ ਕੀ ਬਾਤ
ਸਭ ਮਾਇਆ ਹੈ

ਤੂੰ ਖੇਲ ਰੂਪ ਸਭ ਖੇਲ ਰਹਾ
ਤੂੰ ਇਕ ਰੂਪ ਸਭ ਦੇਖ ਰਹਾ
ਇਹ ਜੀਵਨ ਜਾਲ
ਇਹ ਭਰਮ ਕਾਲ
ਸਭ ਮਾਇਆ ਹੈ
ਮਾਇਆ ਹੈ

ਮੈਂ ਸੋਚ ਰਹਾ ਸਭ ਸਮਝ ਰਹਾ
ਸਭ ਦੇਖ ਰਹਾ
ਇਹ ਧੋਖਾ ਹੈ
ਸਭ ਮਾਇਆ ਹੈ

ਤੂੰ ਆਇਆ ਥਾ
ਤੂੰ ਜਾਏਗਾ
ਤੂੰ ਸੋਤਾ ਸੁਪਨ ਦਿਖਾਏ ਗਾ
ਤੂੰ ਖੇਲ ਸਭ ਦਿਖਲਾਏ ਗਾ
ਮੈਂ ਗਾਇਆ ਹੈ

ਤੂੰ ਗਾਏ ਗਾ
ਸਭ ਮਾਇਆ ਹੈ

ਇਕ ਜੋਗੀ
ਇਕ ਤਾਰੇ ਕੇ ਸੰਗ ਗਾਏਗਾ
ਸਭ ਮਾਇਆ ਹੈ
ਸਭ ਮਾਇਆ ਹੈ
ਸਭ ਮਾਇਆ ਹੈ
ਇਹ ਭਰਮ ਜਾਲ
ਇਹ ਮਹਾਂ ਕਾਲ
ਸਭ ਖੇਲ ਰਹਾ ਸਭ ਦੇਖ ਰਹਾ
ਨਾ ਆਇਆ ਹੈ
ਨਾ ਆਏਗਾ
ਸਭ ਸਭ ਸਭ ਮਾਇਆ ਹੈ
ਸਭ ਮਾਇਆ ਹੈ

**ਖੇਡ ਖਿਡਾਸਿਆ**

ਵਿਗਸ ਵਿਗਸ ਵਿਗਾਸਿਆ
ਤੂੰ ਭਗਵਾਨ ਸੰਤਾਪਿਆ
ਕਹਿ ਪ੍ਰਭ ਪ੍ਰਗਾਸਿਆ
ਹੋਆ ਰਾਮ ਅਗਾਸਿਆ

ਮੇਰੇ ਮਾਥੋ ਮੇਰਾ ਮਨ
ਮਧਨ ਮੈਂ ਮੁਆ
ਰਾਮ ਕਿਸ
ਕਹਿ ਕਹਿ ਬਨਵਾਸਿਆ
ਭਗਤ ਖਿਆਲ ਖੋਲ ਬੋਲ
ਰੂਪ ਰਵਣ ਰਵਨਾਸਿਆ

ਜਗਤ ਜਾਤ ਜੀਵਨ ਜੋਤ
ਜਪਤ ਜਪਤ ਜੀਵਾ ਜੋਤ
ਰਗੂਨਾਧ ਰਗਨ ਰਵਦਾਸਿਆ
ਮੇਰਾ ਨਾਮ ਨਰਾਇਨ ਨਾਥ
ਤੁਹ ਕਹੁ ਕਰਮ ਕੀਆ
ਖੋਜ ਖੋਜ ਬਧੰਨ ਛੋਡੇ
ਕਲ ਮ੍ਹੈ ਪ੍ਰੇਮ ਪਰਗਾਸਿਆ

ਹਥ ਨਗਨ ਨਾਮ ਨਾਹੇ
ਤੂੰ ਕਾਹੇ ਏਕ ਇਕਸਿਆ
ਵਾਸਿਆ ਵਾਸਿਆ
ਵਸਨ ਤੇ ਤੂੰ ਵਾਸਿਆ
ਨਾਮ ਨਰੋਲ
ਨਾਮ ਨਿਸਵਾਸਰ
ਨੀਂਦ ਨਿੰਦਾ ਨਾਹੀ
ਨਾਮੇਂ ਨਰ ਨਰ ਅਖਾਸਿਆ

ਕਾਲੁ ਕਲੁ ਕੌਨ ਕਹਿ ਸਕੇ

ਮੇਰਾ ਹਾਥ ਮੇਰੋ ਹਾਥ

ਧਰਮ ਪ੍ਰੇਮ ਪ੍ਰਭੂ ਪ੍ਰੇਮ

ਸਮਝ ਛੋਡ ਨਾ ਸਾਕਿਆ

ਵਾਹ ਕਹਿ ਵਾਹ ਕਹਿ

ਇਸ ਖੇਡ ਇਸੇ ਖੇਡ

ਤੂੰ ਤੂੰ ਖਿਡਾਸਿਆ

ਤੂੰਹੀ ਤੂੰਹੀ ਖਿਡਾਸਿਆ

**ਤੇਰੀਆਂ ਕਮੀਆਂ**

ਓਏ ਹਰਾਮਦਿਆ(ਰੱਬਾ)
ਇਹ ਕੋਈ ਖਾਸ ਗੱਲ ਨਹੀਂ
ਕਿ ਮੇਰੇ ਵਿੱਚ ਕਮੀਆਂ ਨੇ
ਤੇਰੇ ਵਿੱਚ ਵੀ ਤਾਂ ਬਹੁਤ ਨੇ
ਪ੍ਰਫੈਕਟ ਜਾਂ ਪੂਰਨ ਤਾਂ
ਦੁਨੀਆਂ ਵਿੱਚ ਕੁਝ ਵੀ ਨਹੀਂ ਹੁੰਦਾ

ਤੂੰ ਆਪ ਵੀ ਤਾਂ
ਸੁਧਾਰ ਕਰ ਰਿਹਾ ਏ
ਆਪਣੇ ਆਪ ਵਿੱਚ
ਆਪਣੀ ਸਿਰਜਣਾ ਵਿੱਚ
ਤੂੰ ਕਈ ਵਾਰੀ ਜੋੜ-ਤੋੜ
ਕਰ ਚੁੱਕਾ ਏ
ਤੇਰਾ ਅਕਾਰ
ਤੇਰੀ ਵਿਸ਼ਾਲਤਾ ਵੀ
ਕਦੇ ਸਥਿਰ ਨਹੀਂ ਹੋਈ

ਓਏ ਹਰਾਮਦਿਆ
ਮੇਰੇ ਔਗੁਣ ਤਾਂ ਬਹੁਤ ਥੋੜੇ ਨੇ
ਤੇ ਬਹੁਤ ਛੋਟੇ ਨੇ
ਜੋ ਮੇਰੀ ਮੌਤ ਨਾਲ
ਖਤਮ ਹੋ ਜਾਣੇ ਨੇ
ਤੂੰ ਦੇਖ ਆਪਣੇ ਆਪ ਨੂੰ
ਕਈ ਹਜਾਰਾਂ,ਲੱਖਾਂ ਸਾਲਾਂ ਤੋਂ
ਤੂੰ ਤੁਰਿਆ ਏ
ਸਿਰਜਣਾ ,ਸੁਧਾਰ,ਵਿਕਾਸ
ਕਰਦਾ ਜਾ ਰਿਹਾ ਏ
ਤੇਰੇ ਵਿੱਚ ਵੀ ਤਾਂ

ਪੂਰਨਤਾ ਆ ਹੀ ਨਹੀਂ ਰਹੀ

ਮੇਰੀਆਂ ਕਮੀਆਂ ਵਿੱਚ ਵੀ
ਤੂੰ ਹੀ ਭਾਗੀਦਾਰ ਏ
ਕਿਉਂਕਿ ਮੇਰੀ ਸਿਰਜਣਾ ਵੀ
ਤੂੰ ਹੀ ਕੀਤੀ ਹੈ
ਇਹ ਕਮੀਆਂ ਵੀ ਮੈਨੂੰ
ਤੂੰ ਹੀ ਦਿੱਤੀਆਂ ਨੇ

ਮੇਰਾ ਅਹਿਸਾਨ ਹੈ ਤੇਰੇ ਉੱਤੇ
ਕਿਉਂਕਿ ਮੈਂ ਜਿੰਨਾ ਵੀ
ਆਪਣੇ ਆਪ ਵਿਚ ਸੁਧਾਰ ਕੀਤਾ ਹੈ
ਜਾਂ ਦਿਨ ਪ੍ਰਤੀ ਦਿਨ ਹਰ ਰੋਜ਼ ਕਰ ਰਿਹਾ ਹਾਂ
ਉਹ ਸਭ ਮੇਰਾ ਅਹਿਸਾਨ ਹੈ ਤੇਰੇ ਉੱਤੇ

ਇਹ ਵੀ ਤੇਰੀ ਹੀ ਕਮੀ ਹੈ
ਤੂੰ ਮੈਨੂੰ ਬਣਾਉਣ ਲੱਗਿਆ
ਪੂਰਨਤਾ ਨਹੀਂ ਦੇ ਸਕਿਆ

ਮੈਂ ਇਨਸਾਨ ਦੀ
ਵਡਿਆਈ ਕਰਦਾ ਹਾਂ
ਕਿਉਂਕਿ ਇਨਸਾਨ ਤੇਰੇ ਤੋਂ ਵੱਡਾ ਹੈ
ਜਿਆਦਾ ਬਲਵਾਨ ਤੇ ਦਿਆਵਾਨ ਹੈ
ਇਨਸਾਨ ਜਦ ਵੀ ਤੈਨੂੰ ਸਿਰਜਦਾ ਹੈ
ਆਪਣੀ ਔਕਤਾ ਅਤੇ ਸੀਮਾ ਤੋਂ
ਵੱਡਾ ਹੀ ਸਿਰਜਦਾ ਹੈ

ਤੂੰ ਆਪਣੀ ਵਿਸ਼ਾਲਤਾ ਦੇ ਅੱਗੇ
ਮੇਰੀ ਔਕਾਤ
ਮੇਰੀ ਸਿਰਜਣਾ ਦੇਖ

ਮੈਂ ਇੱਕ ਕੀੜੇ ਤੋਂ ਵੱਧ ਕੁਝ ਵੀ ਨਹੀਂ

ਤੇਰੇ ਕਈ ਕਰੋੜਾਂ,ਅਰਬਾਂ ਸਾਲਾਂ ਦੇ
ਇਸ ਸਫਰ ਵਿੱਚ
ਮੇਰਾ ਇਹ  100ਸਾਲਾ ਜੀਵਨ
ਕੁਝ ਵੀ ਨਹੀਂ
ਕੋਈ ਖਾਸ ਗੱਲ ਵੀ ਨਹੀਂ
ਕਿ ਮੇਰੇ ਵਿੱਚ ਕਮੀਆਂ ਨੇ
ਤੂੰ ਆਪ ਵੀ ਪੂਰਨ ਨਹੀਂ

**ਉਸ ਦਾ ਸੱਚ**

ਉਹ  ਸਾਲਾ (ਰੱਬ) ਆਪਣੀ ਹੋਂਦ ਦਿਖਾਉਣੋ
ਨਹੀਂ ਹਟਦਾ
ਦਿੰਦੇ ਏ ਡਰਾਵੇ
ਤੰਗ ਕਰਨ ਦੇ
ਤੇ ਤੰਗੀ ਦਿਖਾਉਣ ਦੇ
ਤੇ ਸਮਝਾਉਂਦਾ ਵੀ ਹੈ
ਕਿ ਮੈਂ ਜੀਵਨ ਨੂੰ
ਹੋਰ ਔਖਿਆਂ ਕਰ ਸਕਦਾ ਹਾਂ

ਉਸ ਸਾਲੇ ਦਾ
ਕੀ ਜਾਂਦਾ ਏ?
ਕਿ ਇਨਸਾਨ  ਤੇ
ਕੀ ਬੀਤਦੀ ਹੈ
ਤੰਗੀ ਆਉਣ ਨਾਲ
ਕੰਮ ਵਿਗੜਨ ਨਾਲ
ਮਿਹਨਤ ਕਰਨ ਦੇ ਬਾਵਜੂਦ
ਕੋਈ ਨਤੀਜਾ ਨਾ ਨਿਕਲਣ ਨਾਲ

ਮੈਂ ਉਸ ਸਾਲੇ ਗੰਦੇ
ਬੇ ਨੀਤੀਏ  ਦਾ ਡਰ ਨਹੀਂ ਮੰਨਦਾ
ਜਿਸ ਦੀ ਠੀਕ ਗਲਤ ਪ੍ਰਤੀ
ਕੋਈ ਨੀਤੀ ਨਹੀਂ
ਜਿਸ ਦੇ ਫੈਸਲੇ ਵਿਚ
ਦੇਰ ਅੰਧੇਰ ਦਾ ਕੋਈ
ਨਿਸਚਿਤ ਸਮਾਂ ਨਹੀਂ

ਕਿਸੇ ਬੰਨਣ ਵਿਚ ਤਾਂ ਬੱਝੇ
ਕਿਸੇ ਗਲ ਤੇ ਤਾਂ ਖੜੇ

ਕੋਈ  ਤਾਂ ਉਸ ਦਾ ਸੱਚ ਹੋਵੇ
ਕਿਸੇ ਗੱਲ  ਲਈ ਹੀ ਸਿੱਧ ਹੋਵੇ
ਸਮਝ ਦਾ ਆਸਰਾ ਦਿੰਦਾ ਏ ਸਭ ਨੂੰ

ਉਹ ਸਮਝ ਵਿਚ ਹੀ ਪੂਰਾ ਨਹੀਂ ਆਉਂਦਾ
ਅਖਵਾਉਂਦਾ  ਏ
ਆਪਣੇ ਆਪ ਨੂੰ ਰੱਬ
ਆਪਣਾ ਹੀ ਕਿਰਦਾਰ ਨਹੀਂ ਨਿਭਾਉਂਦਾ
ਸਾਲਾ ਮੇਰਾ(ਰੱਬ)

**ਆਪਣੀ ਔਕਾਤ ਵਿਚ ਰਹੇ**

ਉਸ (ਰੱਬ)ਦੀ ਇੰਨੀ ਔਕਾਤ ਨਹੀਂ
ਕਿ ਉਹ ਤੁਹਾਨੂੰ
ਤੁਹਾਡੇ ਸ਼ੌਕ ਦੀ
ਤੁਹਾਡੀ ਖੁਸ਼ੀ ਦੀ
ਮੌਤ ਦੇ ਸਕੇ
ਤੇ ਸਾਂਭ ਸਕੇ
ਉਹ ਜਿੰਮੇਵਾਰੀਆਂ
ਉਹ ਕੰਮ ਜੋ ਉਸ ਨੇ
ਤੁਹਾਡੇ ਨਾਲ ਜੋੜ ਰੱਖੇ ਨੇ

ਉਸ ਦੀ ਔਕਾਤ ਨਹੀਂ
ਜੋ ਤੁਸੀਂ ਕਰ ਰਹੇ ਹੋ
ਉਹ,
ਉਹ ਸਭ ਕੁਝ ਕਰ ਸਕੇ
ਜੋ ਤੁਸੀਂ ਕਰਦੇ ਹੋ
ਜੀਵਨ ਜਿਉਂਦੇ ਹੋਏ

ਸਰੀਰ ਭੋਗ ਸੋਖਾ ਹੈ
ਖੁਸ਼ੀਆਂ ਭਰਿਆ ਹੈ
ਪਰ ਇਨਸਾਨ ਜੁੜਿਆ ਹੋਇਆ ਹੈ
ਆਪਣੀ ਸੋਚ,ਸਮਝ,ਆਲਾ -ਦੁਆਲਾ
ਜਿਸ ਵਿਚ ਬਹੁਤ ਕੁਝ ਹੈ
ਜਿਸ ਵਿਚ ਉਲਝਣਾ ਨੇ,
ਦੁੱਖ ਨੇ, ਤਕਲੀਫਾ ਨੇ,
ਤੁਹਾਡੇ ਨਾਲ ਜੁੜਿਆਂ ਦੀਆਂ
ਤੁਹਾਡੇ ਆਪਣਿਆ ਦੀਆ

ਤੁਸੀਂ ਛੱਡ ਦਿਓ ਕਾਂਮ,ਕ੍ਰੋਧ,ਲੋਭ,ਮੋਹ,ਹੰਕਾਰ

ਪਰ ਜੋ ਤੁਹਾਡੇ ਆਲੇ-ਦੁਆਲੇ
ਵਾਪਰ ਰਿਹਾ ਹੈ
ਜਿਸ ਵਿੱਚ ਇਹ ਸਾਰਾ ਸਮਾਜ ਹੈ
ਤੁਸੀਂ ਇਸ ਤੋਂ ਅੱਖਾਂ ਬੰਦ ਕਰ
ਮੂੰਹ ਨਹੀਂ ਮੋੜ ਸਕਦੇ
ਫਿਰ ਭਲਾ ਉਸ ਦੀ
ਕੀ ਔਕਾਤ ਹੋਈ

ਜਦੋਂ ਉਹ ਇਸ ਸਭ ਵਿੱਚ
ਵਿਚਰ ਹੀ ਨਹੀਂ ਸਕਦਾ
ਅਤੇ ਭੋਗ ਹੀ ਨਹੀਂ ਸਕਦਾ
ਆਪਣੀ ਹੀ ਇਸ ਸਿਰਜਣਾ ਨੂੰ
ਉਹ, ਮੇਰੀ ਔਕਾਤ ਦੇ ਅਧੀਨ ਰਹੇ
ਤੇ ਮੇਰਾ ਗੁਲਾਮ ਰਹੇ
ਰੱਬ ਰਹੇ
ਪਰ ਆਪਣੀ ਔਕਾਤ ਵਿਚ ਰਹੇ

**ਲੈ ਲਓ ਡੋਕੇ**

ਲੈ ਲਓ ਡੋਕੇ
ਉਸ ਹਰਾਮਦੇ(ਰੱਬ)ਕੋਲੋ
ਭਗਤੀ ਕਰ ਕਰ ਕੇ
ਉਸ ਦਾ ਨਾਮ ਜੱਪ ਜੱਪ ਕੇ
ਹੋ ਹੋ ਕੇ ਉਸ ਅੱਗੇ ਕੋਢੇ
ਤੁਹਾਡਾ ਜੀਵਨ ਹੀ ਔਖਾ ਕਰੇਗਾ
ਚੱਕਾਵੇਗਾ ਤੁਹਾਡੀਆਂ ਹੀ ਟੰਗਾਂ

ਤੁਸੀਂ ਮਰਦੇ ਹੋ ਉਸ ਕੋਲ ਜਾ ਜਾ ਕੇ
ਆਪਣੀਆਂ ਮੰਗਾਂ ਲੈ ਲੈ ਕੇ
ਫਿਰ ਉਹ ਫਾਇਦਾ ਚੁੱਕਦਾ ਹੈ ਤੁਹਾਡਾ
ਦਿੰਦਾ ਹੈ ਤੁਹਾਨੂੰ
ਉਹ ਮੁਸ਼ਕਿਲ ਕੰਮ
ਜੋ ਉਹ ਇਸ ਦੁਨੀਆਂ ਵਿੱਚ
ਕਰਵਾਉਣਾ ਚਾਹੁੰਦਾ ਹੈ
ਤੁਹਾਨੂੰ ਉੱਲੂ ਬਣਾਕੇ

ਉਸ ਦੀ ਸਾਰੀ ਸਕੀਮ ਹੈ
ਕਿ ਤੁਸੀਂ ਕਿਸ ਲਾਲਚ ਲਈ
ਕੀ ਕਰਨਾ ਹੈ
ਤੇ ਕਿਸ ਲੋੜ ਲਈ
ਉਸ ਦੇ ਥੱਲੇ ਜਾ ਜਾ ਵੜ੍ਹਨਾ ਹੈ

ਜਾਣਦਾ ਹੈ ਉਹ
ਤੁਸੀਂ ਸਭ ਫੁੱਦੂ
ਦੋਲਤ ,ਸ਼ੋਹਰਤ ,ਤੇ ਅਯਾਸ਼ੀ ਤੋਂ ਵੱਧ
ਕੁਝ ਵੀ ਨਹੀਂ  ਸੋਚ ਸਕਦੇ
ਇਹੀ ਕੰਮਜੋਰੀਆਂ ਦਿੱਤੀਆਂ

ਉਸ ਨੇ ਤੁਹਾਨੂੰ
ਤਾਂ ਜੋ ਤੁਸੀਂ ਘੁਲਦੇ ਰਹੋ
ਸਾਰੀ ਉਮਰ  ਇਹਨਾਂ ਲਈ

ਲਓ ਡੋਕੇ ਉਸ ਤੋਂ
ਉਸ ਦੀ ਭਗਤੀ ਕਰ
ਬਣੇ ਰਹੋ ਉਸ ਦੀ
ਗੰਦੀ ਖੇਡ ਦਾ ਹਿੱਸਾ
ਬਣੇ ਰਹੋ ਉਸ ਦੀ
ਅਯਾਸ਼ੀ ਦਾ ਸਮਾਨ
ਚੱਕਾ ਚੱਕਾ ਆਪਣੀਆਂ ਟੰਗਾ

**ਵਿਰੋਧ ਭੂਮਿਕਾ**

ਇਸ ਫਿਲਮ ਵਿਚ
ਸਾਰੇ ਡਾਇਲੌਗ ਅਲਾਉਡ ਹਨ
ਉਸ ਨੂੰ ਹਰਾਮਦਾ ਕੋ
ਉਸ ਨੂੰ ਫੁੱਦੂ ਕਹੋ
ਉਸ ਨੂੰ ਦੱਲਾ ਕਹੋ
ਉਸ ਨੂੰ ਕੁੱਤੇ ਦੀ ਤਰ੍ਹਾਂ
ਵਫਾਦਾਰੀ ਦੀ ਉਮੀਦ ਤੇ ਪਾਲੋ
ਜਾਂ ਫਿਰ ਰੱਬ ਕਹੋ

ਉਸ ਦੀ ਸਿਰਜਣਾ
ਇਸ ਫਿਲਮ ਵਿਚ
ਸਾਰੇ ਕਿਰਦਾਰ ਲੋੜੀਦੇ ਹਨ
ਹਰ ਤਰ੍ਹਾਂ ਦਾ ਕਿਰਦਾਰ
ਆਪਣੀ ਆਪਣੀ ਭੂਮਿਕਾ
ਨਿਭਾਉਂਦੇ ਹੋਏ
ਹਰ ਤਰ੍ਹਾਂ ਦਾ ਡਾਇਲੋਗ
ਬੋਲ ਸਕਦੇ ਹੈ
ਕਿਉਂਕਿ ਤੁਸੀਂ ਉਸ ਦੀ
ਇਹ ਲਾਇਵ ਫਿਲਮ ਦੇਖ ਰਹੇ ਹੋ
ਅਤੇ ਇਸ ਦੇ ਪਾਤਰ ਵੀ ਹੋ

ਮੈਂ ਨਾਇਕ ਹਾਂ
ਜਾਂ ਖਲਨਾਇਕ
ਦੋਨੋ ਹਾਲਾਤਾਂ ਵਿੱਚ ਫਿਲਮ ਦਾ
ਭੁਮੀਗੱਤ ਕਿਰਦਾਰ ਹਾਂ
ਮੈਂ ਮਾਲਿਕ ਪ੍ਰਤੀ ਵਫਾਦਾਰ ਹਾਂ
ਜਾਂ ਉਸ ਦੀ ਵਿਰੋਧਤਾ ਵਿੱਚ ਹਾਂ
ਮੇਰਾ ਆਪਣਾ ਕਿਰਦਾਰ ਹੈ

ਉਸ ਦੀ ਇਸ ਬਕਵਾਸ ਫਿਲਮ ਵਿਚ
ਜਰੂਰੀ ਨਹੀਂ ਕਿ
ਸਭ ਉਸ ਦੇ ਗੁਣ ਹੀ ਲਿਖਣ
ਉਸ ਨੂੰ ਪਿਆਰ ਹੀ ਕਰਨ
ਮੈਂ ਹਿੱਸਾ ਹਾਂ
ਉਸ ਦੀ
ਸਿਰਜਣਾ ਦਾ
ਮੈਂ ਉਸ ਦੇ ਵਿਰੋਧ ਵਿੱਚ
ਆਪਣੀ ਭੂਮੀਕਾ
ਦਰਜ ਕਰਦਾ ਹਾਂ

**ਰੱਬ ਨੂੰ ਪਾ ਲਿਆ**

ਜਦੋਂ ਮੈਂ ਰੱਬ ਨੂੰ ਪਾ ਲਿਆ
ਤਾਂ ਪਤਾ ਲੱਗਿਆ
ਇਹ ਸਾਲਾ ਤਾਂ
ਮੇਰੇ ਤੇ ਨਿਰਭਰ ਹੈ
ਇਸ ਨੂੰ ਜ਼ਿੰਦਗੀ ਨਾਮ ਦੀ
ਇਹ ਗੰਦੀ ਖੇਡ ਖੇਡਣ ਲਈ
ਮੇਰੀ ਲੋੜ ਹੈ

ਇਸ ਦਾ ਕਾਮ,ਕ੍ਰੋਧ,ਲੋਭ,ਮੋਹ,ਹੰਕਾਰ
ਪੂਰਾ ਨਹੀਂ ਹੋ ਸਕਦਾ
ਮੇਰੇ ਤੋਂ ਬਿਨਾ
ਨਾ ਇਸ ਸਾਲੇ ਕੋਲ ਸਰੀਰ ਹੈ
ਜਿਸ ਨਾਲ ਇਹ ਕਾਮ ਭੋਗ ਸਕੇ
ਸਵਾਦ ਲੈ ਸਕੇ

ਤਰਸਦਾ ਰਹਿੰਦਾ ਹੈ
ਮੇਰੇ ਤੇ ਨਿਰਭਰ ਰਹਿੰਦਾ ਹੈ
ਕਦੋਂ ਮੈਂ ਸੰਭੋਗ ਕਰਾਂ ਤੇ
ਇਹ ਸੰਤੁਸ਼ਟ ਹੋਵੇ
ਮੇਰੇ ਸਰੀਰ ਰਾਹੀ

ਆਪਣੀ ਕੰਮਜੋਰੀ ਨੂੰ
ਲੁਕਾਉਣ ਵਾਸਤੇ
ਜਦੋਂ ਵੀ ਇਹ ਦੇਖਦਾ ਹੈ
ਕਿ ਇਹ ਕਿਸ ਕਿਸ ਥਾਂ ਪੂਰਾ ਨਹੀਂ ਪੈਂਦਾ
ਫਿਰ ਇਹ ਉਤਾਰਦਾ ਹੈ
ਆਪਣਾ ਗੁੱਸਾ

ਮੇਰੇ ਹੀ ਰਾਹੀ

ਏਡੀ ਵੱਡੀ ਦੁਨੀਆ ਸਾਜ ਕੇ ਵੀ
ਹੋਰ ਖਲਾਰਾ ਵਧਾਉਂਦਾ ਜਾ ਰਿਹਾ ਹੈ
ਬੜਾ ਲੋਭ ਹੈ
ਇਸ ਮੂਰਖ ਨੂੰ
ਆਪਣੀ ਸਜਾਈ ਖੇਡ ਦਾ
ਤੇ ਹੋਰ ਵਧਾਉਣ ਵਿਚ ਲੱਗੇ ਰਹਿਣਾ
ਇਸ ਦਾ ਵਧਦਾ ਲੋਭ ਹੈ

ਹਰ ਵੇਲੇ ਇਸੇ ਵਿਚ ਡੁੱਬਿਆ ਰਹਿ
ਕਦੇ ਵੱਖ ਨਹੀਂ ਹੁੰਦਾ ਇਸ ਤੋਂ
ਇਸੇ ਨੂੰ ਇਸ ਦਾ ਘੁਮੰਡ ਕਹਿੰਦੇ ਨੇ
ਹੰਕਾਰ ਵੀ ਕਹਿੰਦੇ ਨੇ

**ਭਗਤੀ ਇੱਕ ਵਹਿਮ**

ਭਗਤੀ ਇੱਕ ਵਹਿਮ ਹੈ
ਜਿਸ ਵਿੱਚ ਰੱਬ ਨੂੰ
ਕੁੱਤੇ ਦੀ ਤਰ੍ਹਾਂ ਵਫਾਦਾਰੀ ਦੀ ਉਮੀਦ ਤੇ
ਪਾਲਿਆ ਜਾਂਦਾ ਹੈ

ਕੋਈ ਐਸਾ ਭਗਤ ਦੱਸੋ?
ਜਿਸ ਦਾ ਜੀਵਨ
ਅਰਾਮ ਦੇਈ ਰਿਹਾ ਹੋਵੇ
ਜਿਸ ਨੇ ਕਸ਼ਟ ਨਾ ਭੋਗੇ ਹੋਣ

ਜੋ  ਦੁੱਖਾਂ ਨੂੰ ਭੋਗਦੇ ਹੋਏ
ਦੁੱਖਾਂ ਤੋਂ ਡਰਦੇ
ਭਗਤੀ ਕਰਦੇ ਹਨ
ਰੱਬ ਦੇ ਦਿੱਤੇ ਦੁੱਖਾਂ ਨੂੰ
ਸਾਰੀ ਉਮਰ ਭਾਣਾ ਸਮਝਕੇ
ਮੰਨਦੇ ਹਨ
ਸਬਰ,ਸੰਤੋਖ ,ਸਹਿਜ
ਦੀ ਅਵਸਥਾ ਤੱਕ
ਪਹੁੰਚ ਜਾਂਦੇ ਹਨ
ਉਹਨਾਂ ਲਈ ਰੱਬ ਨੇ
ਕੁਝ ਨਹੀਂ ਕੀਤਾ ਹੁੰਦਾ
ਇਹ ਉਹਨਾਂ ਦੀ
ਮਿਹਨਤ ਦਾ ਨਤੀਜਾ ਹੁੰਦਾ ਹੈ
ਕਿ ਉਹਨਾਂ ਦਾ ਰਹਿੰਦਾ ਜੀਵਨ
ਚੰਗਾ ਹੋ ਜਾਂਦਾ ਹੈ

ਜੇ ਤੁਸੀਂ ਵੀ ਕਿਸੇ ਕੱਤੇ ਰੱਬ ਨੂੰ
ਵਫਾਦਾਰੀ ਦੀ ਉਮੀਦ ਤੇ ਪਾਲ ਰਹੇ ਹੋ

ਤਾਂ ਦੇਖੋ ਇਤਿਹਾਸ ਨੂੰ
ਦੇਖੋ ਭਗਤੀ ਕਰਨ ਵਾਲਿਆ ਦੇ ਜੀਵਨ ਨੂੰ
ਕਿੰਨੇ ਔਖੇ ਜੀਵਨ ਨੇ ਉਹਨਾਂ ਦੇ
ਮਰਨ ਤੋਂ ਬਾਅਦ ਜੇ ਕਿਸੇ ਨੂੰ ਮਾਨਤਾ
ਮਿਲ ਵੀ ਜਾਂਦੀ ਹੈ ਤਾਂ
ਉਹ ਸਿਰਫ ਲੋਕਾਂ ਨੂੰ
ਰੱਬ ਦੀ ਭਗਤੀ ਲਈ ਹੀ ਪ੍ਰੇਰਦਾ ਹੈ

ਜੋ ਰੱਬ ਤੁਹਾਨੂੰ
ਜਿਉਂਦੇ ਜੀਅ ਨਹੀਂ ਦੇ ਸਕਿਆ
ਮਰਨ ਤੋਂ  ਬਾਅਦ ਉਹ ਤੁਹਾਡੇ ਕਿਸ ਕੰਮ ਦਾ
ਤਿਆਗ,ਸਬਰ ,ਸੰਤੋਖ ,ਸਹਿਜ
ਤੁਸੀਂ ਜਿਉਂਦੇ ਜੀਅ ਆਪ ਧਾਰਨ ਕਰ ਲਓ
ਤੁਹਾਨੂੰ ਕੋਈ ਕੁੱਤਾ ਪਾਲਣ ਦੀ
ਲੋੜ ਨਹੀਂ ਪਵੇ ਗੀ

ਜੋ ਔਖੇ ਵੇਲੇ ਤੁਹਾਡੇ ਲਈ
ਵਫਾਦਾਰ ਹੋਵੇਗਾ
ਜੋ ਤੁਹਾਡੇ ਲਈ ਕਿਸੇ ਨੂੰ
ਪਤਾ ਨਹੀਂ ਵੱਢੇਗਾ ਜਾ ਨਹੀਂ ਵੱਢੇਗਾ

ਐਸੇ ਕੁੱਤੇ ਦੀ ਭਗਤੀ ਲਈ
ਤੁਸੀਂ ਆਪਣਾ ਜੀਵਨ ਵਿਅਰਥ ਨਾ ਕਰੋ
ਗਿਆਨ,ਚੰਗਾ ਜੀਵਨ ,ਚੰਗਾ ਆਚਰਨ
ਇਨਸਾਨੀਆਤ ਨਾਲ ਭਰਿਆ ਜੀਵਨ ਬਤੀਤ ਕਰੋ
ਤੁਹਾਨੂੰ ਕਿਸੇ ਹਲਕੇ ਕੁੱਤੇ(ਰੱਬ)ਤੋਂ
ਜਾਂ ਉਸ ਦੀ ਬਣਾਈ ਮੌਤ ਤੋਂ ਡਰ ਨਹੀਂ ਲੱਗੇਗਾ

**ਆਪਣੀ ਹੋਂਦ ਨੂੰ ਸੰਭਾਲ**

ਤੈਨੂੰ ਕਿੰਨੀ ਵਾਰੀ ਕਿਹਾ
ਆਪਣੀ ਹੋਂਦ ਨੂੰ ਸੰਭਾਲ
ਮੇਰੇ ਪੈਰਾਂ ਵਿਚ ਆ ਆ ਰੁੱਲਦੀ ਐ
ਤੂੰ ਰੱਬ ਹੈ ਤੇ ਮੈਂ ਇਨਸਾਨ
ਇਹ ਚੰਗਾ ਨਹੀਂ
ਮੇਰੇ ਤੇ ਤੇਰੇ ਦੋਹਾਂ ਵਾਸਤੇ

ਮੈਂ ਸਾਂਭ,ਸੰਭਾਲ ਸਕਦਾ ਹਾਂ ਤੈਨੂੰ
ਪਰ ਤੇਰਾ ਰੁਤਬਾ ਤੂੰ ਹੈ
ਤੇ ਮੇਰੀ ਹੋਂਦ ਮੈਂ
ਆਪਣੇ ਆਪ ਵਿਚ ਰਿਹਾ ਕਰ
ਨੀਵਾਂ ਹੋ ਥੱਲੇ ਆ
ਫਿਰ ਵੀ ਹੋਂਦ ਤਾਂ ਨਾ ਗੁਆ ਆਪਣੀ

ਹੰਕਾਰ ਸ਼ਬਦ ਦੇ ਮਾਇਨੇ
ਨਾ ਬਦਲ ਦੇਈ ਮੇਰੇ ਲਈ
ਪਰ ਚਲ ਕੋਈ ਨਾ
ਮੇਰੀ ਮੌਤ ਦੇ ਨਾਲ
ਮੈਂ ਖਤਮ ਹੀ ਹੋ ਜਾਣਾ ਹੈ
ਇਸੇ ਲਈ ਥੋੜੇ ਬਦਲਾਅ ਵੀ ਠੀਕ ਨੇ
ਸਮੇਂ ਦੀ ਲੋੜ ਲਈ

ਕਾਦਰ ਕੁਦਰਤ
ਸਿਰਜਣ-ਹਾਰਾ
ਸਰਬ ਵਿਆਪ
ਪਾਲਣ-ਹਾਰਾ
ਬ੍ਰਹਮ ਗਿਆਨ
ਜੀਵਨ -ਨਿਸਤਾਰਾ

ਹੋਂਦ ਕਰਤੇ ਕੀ
ਕਿਰਤ ਨਾ ਕਾਈ
ਜੀਵ ਜੰਤ ਸਭ ਤੇਰੀ ਰਜਾਈ
ਮੁੱਖ ਮੇਰਾ
ਤੁਜ ਤਾਹੇ ਸਮਰੱਥਾ
ਕਾਦਰ ਵਰਤੇ
ਕਰ ਕਰ ਨਿਸਰੱਥਾ
ਪੂਰਨ ਪੂਰ
ਬਹੁ ਵਡ ਗੁਣਰੱਖਾ

ਭਲੇ ਮਾਨਸਾ
ਮੈਂ ਕਰ ਦਿਆਗਾ ਕਰਮ ਪੂਰਾ
ਤੇਰੀ ਹੋਂਦ ਦੇ ਅਹਿਸਾਸ ਦਾ
ਤਰਸ ਨਾ
ਆਪਣੀ ਹੋਂਦ ਦੇ ਅਹਿਸਾਸ ਲਈ
ਮੈਂ ਹਾਂ ਤੇਰੇ ਰੂਪ ਦੇ ਅਹਿਸਾਸ ਨੂੰ
ਪਰਤੱਖ ਕਰਨ ਲਈ

**ਕਵਿਤਾ ਬੋਧ ਦਾ ਕਲਮਕਾਰ**

ਉਹ ਹਰਾਮਜਾਦੇ ਦੀ
ਉਚਾਈ ਮਾਪਣ ਲਈ
ਕਿਸੇ ਕੁੱਤੇ ਕੋਲੇ ਸ਼ਬਦ ਨਹੀਂ,
ਫਿਰ ਵੀ ਮੈਂ ਇਹ ਕਵਿਤਾ ਲਿਖਦਾ ਹਾਂ
ਜਿਸ ਵਿੱਚ ਉਹ ਆਪ ਹਰਾਮਦਾ ਹੈ
ਜੋ ਸਭ ਦਾ ਬਾਪ ਬਣਦਾ ਹੈ
ਜਿਸ ਦਾ ਆਪਣਾ ਕੋਈ ਬਾਪ ਨਹੀਂ

ਮੇਰੇ ਹੱਥਾਂ ਦੇ ਉੱਤੇ ਚੜ੍ਹਿਆ
ਆਪਣੀ ਕਵਿਤਾ ਆਪ ਲਿਖ ਰਿਹਾ ਹੈ
ਆਪਣੇ ਆਪ ਨੂੰ
ਆਪ ਹਰਾਮਦਾ ਲਿਖਦਾ ਹੈ
ਅੰਤ ਇਸੇ ਕਵਿਤਾ ਦੇ ਥੱਲੇ ਵੀ
ਆਪ ਮੇਰਾ ਨਾਮ "ਪ੍ਰੀਤ ਪ੍ਰੀਤਮ "ਵੀ
ਆਪੇ ਹੀ  ਲਿਖੇ ਗਾ

ਉਸ ਹਰਾਮਦੇ ਦੀ
ਉਚਾਈ,ਡੂੰਘਾਈ ਮਾਪਣ ਲਈ
ਕਈ ਅਵਤਾਰੀ ਆਏ
ਕਈ  ਤਾਰੀਫ ਲਿਖਣ ਲਈ ਆਏ
ਪਰ ਉਹ ਕਿਸੇ ਦੇ ਹੱਥੋਂ
ਪੂਰਾ ਨਹੀਂ ਉੱਕਰ ਸਕਿਆ

ਮੇਰੇ ਨਾਲ ਕੀ ਰਿਸ਼ਤਾ ਹੈ
ਜੋ ਮੇਰੇ ਹੱਥੋਂ ਵੀ ਆਪਣੀ
ਇੱਜਤ ਕਰਵਾਉਣ ਲਈ
ਤੁਰਿਆ ਹੋਇਆ ਹੈ

ਬੁੱਧ ਦੀ ਬੁੱਧੀ ਦਾ ਮਾਲਕ
ਭਾਵਨਾਕਾਰ, ਰਚਨਾਕਾਰ ਸ਼ਬਦਾ ਤੋਂ ਬਾਹਰ ਹੈ
ਮੇਰਾ ਵਜੂਦ ਹੈ
ਉਹ ਆਪ ਵਜੂਦੋਂ ਬਾਹਰ ਹੈ
ਦੂਰ ਛੁਪੇ ਹੋਏ ਪਰਛਾਵਿਆ ਵਿੱਚ
ਕਵਿਤਾ ਲਿਖਦੇ ਹੋਏ
ਉਸ ਦੀ ਝਲਕ ਦਿਖਾਈ ਦੇ ਸਕਦੀ ਹੈ ਤੁਹਾਨੂੰ

ਪਰ ਉਸ ਪਰਛਾਵੇ ਦੀ ਕੋਈ ਹੋਂਦ ਨਹੀਂ
ਤੇ ਉਸ ਦੀ ਕੋਈ ਹਕੀਕਤ ਵੀ ਨਹੀਂ
ਕਲਪਨਾ ਕਰਦੇ ਕਰਦੇ ਕਲਪਨਾ ਵਿਚ
ਉਹ ਭਗਵਾਨ ਬਣਦਾ ਹੈ
ਕਈ ਵਾਰੀ ਕਈਆਂ ਦਾ
ਹਕੀਕਤ ਦੇ ਦਰਪਣ ਵਿਚ
ਉਸ ਦਾ ਕੋਈ ਰੰਗ ਰੂਪ ਨਹੀਂ

ਹਰਾਮਜਾਦਾ ਸ਼ਬਦ ਦੇ ਮਇਨੇ
ਕਿਸੇ ਗਾਲ ਤੋਂ ਨਹੀਂ
ਕਿਸੇ ਦੇ ਬਾਪ ਨਾ ਹੋਣ ਤੋਂ ਹੈ
ਉਸ ਦਾ ਕੋਈ ਬਾਪ ਨਹੀ
ਇਸੇ ਲਈ ਉਹ ਹਰਾਮਜਾਦਾ ਹੈ
ਕਵਿਤਾ ਬੋਧ ਦਾ ਕਲਮਕਾਰ ਆਪ ਹਰਾਮਦਾ

**ਭੁੱਖਾ ਰੱਬ**

ਉਹ ਹਰਾਮਦਿਆ(ਰੱਬਾ)
ਜੇ ਤੂੰ ਆਪਣੀ ਉਸਤਤ
ਆਪਣੀ ਮਹਿਮਾਂ,ਉਪਮਾਂ
ਦਾ ਭੁੱਖਾ ਨਹੀਂ ਤਾਂ ਕਿਉਂ
ਇਸ ਦੁਨੀਆਂ ਦੇ
ਹੁਣ ਤੱਕ ਦੇ ਭਗਤਾਂ ਨੂੰ
ਪਦਵੀਆਂ ਤੇ ਬਿਠਾਇਆ ਹੈ

ਕਿਉਂ ਸਾਰੇ ਹੁਣ ਤੱਕ ਦੇ ਭਗਤ
ਤੇਰੀ ਭਗਤੀ ਕਰਨ ਵਾਲੇ
ਤੂੰ ਆਪ ਹੀ ਪੂਜਣ ਯੋਗ ਬਣਾਕੇ ਰੱਖੇ ਨੇ
ਭਗਤਾਂ ਦੀ ਇੱਛਾ ਪੂਰਤੀ
ਪਰਤੀਕ ਹੈ ਇਸ ਗੱਲ ਦੀ
ਉਹਨਾਂ ਨੂੰ ਸਫਲਤਾ ਤੂੰ
ਆਪਣੀ ਉੱਸਤਤ ਦੇ
ਬਦਲੇ ਵਿੱਚ ਹੀ ਦਿੱਤੀ ਹੈ

ਇਤਿਹਾਸ ਵਿਚ
ਨਤੀਜੇ ਦਰਜ ਹਨ
ਜਿਹਨਾਂ ਤੇਰੀ ਭਗਤੀ ਕੀਤੀ
ਉਹਨਾਂ ਨੂੰ ਕਿਸੇ ਨਾ ਕਿਸੇ ਰੂਪ ਵਿਚ
ਮਾਨਤਾ ਪਰਾਪਤ ਹੈ
ਜਿਹੜੇ ਤੇਰੀ ਭਗਤੀ ਨਹੀਂ ਕਰਦੇ
ਉਹਨਾਂ ਦੀ ਕੋਈ ਗਿਣਤੀ ਨਹੀਂ

ਉਹ ਹਰਾਮਦਿਆ
ਤੂੰ ਵੀ ਤਾਂ ਭੁੱਖਾ ਏ
ਆਪਣੀ ਮਹਿਮਾ

ਆਪਣੀ ਉਪਮਾਂ ਦਾ
ਮੈਂ ਇਹ ਠੋਕ ਬਜਾ ਕੇ ਆਖਦਾ ਹਾਂ
ਕਿ ਮੈਂ ਨਾਸਤਿਕ ਨਹੀਂ ਆਸਤਿਕ ਹਾਂ
ਮੈਂ ਵੀ ਤੇਰਾ ਰੂਪ
ਕਈ ਵਾਰੀ ਦੇਖ ਚੁੱਕਾਂ ਹਾਂ
ਤੂੰ ਆਪਣੇ ਆਪ ਨੂੰ ਹਮੇਸ਼ਾ
ਸਮਰੱਥ ਅਖਵਾਇਆ ਹੈ
ਅਪਣੇ ਭਗਤਾਂ ਤੋਂ
ਹਮੇਸ਼ਾਂ ਆਪਣੇ ਗੁਣ ਹੀ ਲਿਖਵਾਏ ਨੇ
ਮੈਂ ਲਿੱਖਾਂ ਗਾ ਤੇਰੀ ਸੀਮਾ
ਤੇਰੀ ਔਕਾਤ
ਤੇਰੀਆਂ ਗਲਤੀਆਂ

ਤੂੰ ਹਮੇਸ਼ਾ ਤੋਂ ਪੂਰਾ ਨਹੀਂ ਸੀ
ਜੇ ਪੂਰਾ ਹੁੰਦਾ
ਤਾਂ ਦੁਨੀਆਂ ਦਾ
ਬਾਰ ਬਾਰ ਹੋਰ ਵਿਕਾਸ ਕਿਉਂ ਕਰਦਾ?
ਨਵੀਆਂ ਖੋਜਾਂ ਸਮੇਂ ਦੇ ਨਾਲ ਨਾਲ
ਕਿਉਂ ਆਉਂਦੀਆ ?
ਸਿਰਜਣਾ ਵਿਚ ਸੁਧਾਰ ਕਿਉਂ ਅਉਂਦੇ
ਲੋਕਾਂ ਦਾ ਆਚਰਨ ਵਿਚਰਨ
ਯੁੱਗਾਂ ਨਾਲ ਕਿਉਂ ਬਦਲਦਾ?

ਦੁਨੀਆਂ ਹਰ ਵਾਰ
ਨਵੀਨਤਾ ਵੱਲ ਵੱਧ ਰਹੀ ਹੈ
ਤੂੰ ਉਸਤਤ ਦਾ ਭੁੱਖਾ
ਆਪਣੀ ਨਵੀਨਤਾ ਦੇ
ਭਾਗੀਦਾਰ ਆਪਣੇ ਭਗਤਾਂ ਤੋਂ ਇਲਾਵਾ
ਕਿਸੇ ਨੂੰ ਨਹੀਂ ਬਣਾਉਂਦਾ

ਆਪਣੀ ਉਸਤਤ ਦੇ ਭੁੱਖਿਆ

ਆਪਣੇ ਗੁਣਾ ਤੱਕ ਹੀ ਸੀਮਤ ਨਾ ਰਹਿ

ਆਪਣੀ ਔਕਾਤ ਵੀ

ਲੋਕਾਂ ਨੂੰ ਦੱਸ

ਲੋਕਾਂ ਦੀ ਲੋੜਾਂ ਦੀ ਪੂਰਤੀ ਤੋਂ

ਦੇਰੀ ਦਾ ਕਾਰਨ

ਆਪਣੀ ਅਸਮਰਥਾ ਵੀ ਲੋਕਾਂ ਨੂੰ ਦੱਸ

ਉਹ ਹਰਾਮਦਿਆ(ਬਿਨਾਂ ਪਿਓ ਵਾਲਿਆ)

ਬਹੁਤ ਕਮੀਆਂ ਨੇ

ਤੇਰੀ ਇਸ ਦੁਨੀਆਂ ਵਿਚ

ਜਿਸ ਕਾਰਨ ਲੋਕ ਤੰਗ ਨੇ

ਤੇ ਦੁਖੀ ਨੇ

## ਕਵਿਤਾ ਕੀ ਹੁੰਦੀ ਹੈ

ਤੁਹਾਨੂੰ ਕੀ ਦੱਸਾਂ
ਕਿ ਕਵਿਤਾ ਕੀ ਹੁੰਦੀ ਹੈ
ਜਦੋਂ ਕਿ ਇਹ ਲਿਖਣ ਲੱਗਿਆਂ ਹੀ
ਬੋਧਿਕਤਾ ਤੋਂ ਬਾਹਰ ਹੁੰਦੀ ਹੈ
ਪੜ੍ਹਣ ਲੱਗਿਆਂ
ਸਮਝਣ ਲੱਗਿਆਂ
ਇਹ ਸਮਝ ਤੋਂ ਬਾਹਰ ਹੁੰਦੀ ਹੈ
ਕਿਉਂਕਿ ਕਵਿਤਾ ਹੀ
ਬਹੁ ਬੋਧਿਕ ਹੁੰਦੀ ਹੈ

ਬਹੁਅਰਥੀ, ਬਹੁਸ਼ਬਦ ਸੰਗੀ
ਅਰਥਰੰਗੀ ਹੁੰਦੀ ਹੈ
ਅਕਾਲ ਜਦੋਂ ਵੰਡੌਤ ਵਿਚ ਆਉਂਦੀ ਹੈ
ਤਾਂ ਹਿੱਸੇ ਵੰਡਦਾ ਹੈ

ਕਵਿਤਾ ਮੇਰੀ ਵੰਡੌਤ ਤੇ ਖੜੋਤ
ਮਾਪ ਮਾਪ ਤੂੰ ਅਕਾਲ ਲਿਖ ਜਾਂਦਾ ਹੈ

ਕਵਿਤਾ ਲਿਖਦੇ ਹੋਏ ਵੀ
ਕੀ ਦੱਸਾਂ ਕਿ ਕਵਿਤਾ ਕੀ ਹੁੰਦੀ ਹੈ
ਸ਼ਾਂਤ ਸਬਦ ਮੇਰੇ ਜਿਹਨ ਤੇ ਭਾਰੇ ਨੇ
ਜਦੋਂ ਦੀ ਇਹ ਆਈ ਹੈ
ਇਸੇ ਲਈ ਇਹ ਗੱਲ
ਕਿਸੇ ਨੂੰ ਦੱਸਣ ਯੋਗ ਨਹੀਂ ਹੈ
ਕਿ ਖੜੋਤ, ਮਨੋਤ,ਡੰਡੋਤ,ਵੰਡੋਤ
ਦਾ ਕੀ ਮਤਲਬ ਹੈ

ਜੇ ਕਵਿਤਾ ਲਿਖਣ ਵਾਲਿਓ

ਤੁਸੀਂ ਨਹੀਂ ਜਾਣਦੇ
ਕਿ ਕਵਿਤਾ ਕੀ ਹੁੰਦੀ ਹੈ
ਤਾਂ ਸੱਚ ਵਿਚ ਦੱਸ ਨਹੀਂ ਸਕਦਾ
ਕਿ ਕਵਿਤਾ ਕੀ ਹੁੰਦੀ ਹੈ
ਤੇ ਇਹ ਉਸੇ ਦੀ ਲਾਚਾਰੀ ਹੈ
ਕਿ ਪੂਰੀ ਪੜ੍ਹ ਵੀ ਹਾਲੇ
ਕੋਈ ਨਹੀਂ ਜਾਣਦਾ
ਕਿ ਕਵਿਤਾ ਕੀ ਹੁੰਦੀ ਹੈ

## ਰੱਬ ਦੀ ਦਖਲਅੰਦਾਜ਼ੀ

ਓਏ ਹਰਾਮਦਿਆ(ਰੱਬਾ)
ਲੱਗਦਾ ਹੈ ਛਿੱਤਰਾਂ ਦੀ ਕਮੀ ਹੈ ਤੈਨੂੰ
ਦਖਲਅੰਦਾਜ਼ੀ ਕਰ ਰਿਹਾ ਏਂ
ਮੇਰੀ ਜ਼ਿੰਦਗੀ ਵਿੱਚ

ਮੈਂ ਆਪਣੀ ਸਮਝ ਮੁਤਾਬਿਕ
ਚਲਾ ਤਾਂ ਰਿਹਾ ਹਾਂ
ਆਪਣੀ ਇਹ ਜ਼ਿੰਦਗੀ
ਬੈਲੰਸ ਕਰਕੇ
ਫੇਰ ਤੇਰੇ ਢਿੱਡ ਵਿਚ ਕੀ ਤਕਲੀਫ਼ ਹੈ
ਕਿਉਂ ਤੈਨੂੰ ਹਜਮ ਨਹੀਂ ਹੁੰਦੀ ਪਈ
ਮੇਰੀ ਨੀਤੀ

ਤੂੰ ਜਿਹੜੇ ਫੁੱਦੂ ਪਾਲ ਰਿਹਾ ਏ
ਜਿਹੜੇ ਤੇਰੇ ਤੇ ਨਿਰਭਰ ਨੇ
ਬਣ ਉਹਨਾਂ ਦਾ ਰੱਬ
ਬਣ ਕੇ ਦਿਖਾ ਉਹਨਾਂ ਨੂੰ ਵੱਡਾ
ਮੇਰੇ ਵਿਚ ਨਾ ਆ ਕੇ ਫਸਿਆ ਕਰ

ਕਾਮ ਨੂੰ ਕਦੋਂ ਵਰਤਣਾ ਹੈ
ਕ੍ਰੋਧ ਕਦੋਂ ਦਿਖਾਉਣਾ ਹੈ
ਲੋਭ ਨਾਲ ਕੀ ਖੜਾ ਕਰਨਾ ਹੈ
ਮੋਹ ਨਾਲ ਰਿਸ਼ਤੇ ਕਿੱਦਾਂ ਸਾਂਭਣੇ ਨੇ
ਹੰਕਾਰ ਨਾਲ ਕਦੋਂ
ਤੇਰੀ ਔਕਾਤ ਤੈਨੂੰ ਦਿਖਾਉਣੀ ਹੈ
ਮੈਂ ਇਹ ਸਭ ਜਾਣਦਾ ਹਾਂ
ਇੱਛਾ ਕਿਵੇਂ,ਕਦੋਂ ਤੇ ਕਿੰਨੀ ਵੱਡੀ ਕਰ

ਪੂਰੀ ਕਰਨੀ ਹੈ
ਮੈਂ ਇਹ ਵੀ ਸਭ ਜਾਣਦਾ ਹਾਂ

ਮੌਤ ਕੀ ਹੈ
ਮੌਤ ਤੋਂ ਬਾਅਦ ਕੀ ਹੈ
ਜੰਮਣ ਤੋਂ ਪਹਿਲਾਂ ਮੈਂ ਕੀ ਸੀ
ਸਰੀਰ,ਆਤਮਾ,ਪਰਮ-ਆਤਮਾ ਕੀ ਹੈ
ਮੈਂ ਇਹ ਸਭ ਜਾਣਦਾਂ ਹਾਂ

ਤੇਰੀ ਸਿਰਜਣਾ ਸਮਝਦਾ ਹਾਂ
ਤੇਰੀ ਨੀਤੀ ਸਮਝਦਾ ਹਾਂ
ਸੁੱਖ ਸਮਝਦਾ ਹਾਂ
ਦੁੱਖ ਵੀ ਸਮਝਦਾ ਹਾਂ
ਸੱਚ ਸਮਝਦਾ ਹਾਂ
ਝੂਠ ਵੀ ਸਮਝਦਾ ਹਾਂ
ਜੀਵਨ ਸਮਝਦਾ ਹਾਂ
ਜੀਵਨ ਵਿਕਾਸ ਵੀ ਸਮਝਦਾ ਹਾਂ
ਤੇਰੇ ਇਸ ਖਲਾਰੇ,ਪਸਾਰੇ ਦਾ
ਕਾਰਨ ਵੀ ਸਮਝਦਾ ਹਾਂ

ਇਸ ਸਭ ਦੇ ਚੱਲਦਿਆ
ਦੱਸ ਮੈਨੂੰ ਕੁੱਤਾ(ਰੱਬ)
ਵਫਾਦਾਰੀ ਦੀ ਉਮੀਦ ਲਈ
ਪਾਲਣ ਦੀ ਕੀ ਲੋੜ ਹੈ?

ਮੈਂ ਨਹੀਂ ਚਾਹੁੰਦਾ
ਮੇਰੇ ਲਈ ਤੂੰ ਕਿਸੇ ਦੀ ਲੱਤ ਪਾੜੇਂ
ਮੇਰੇ ਲਈ ਕਿਸੇ ਨੂੰ ਦੁੱਖ ਦੇਵੇਂ
ਚਾਰ ਦਿਨ ਦੀ ਖੇਡ
ਮਾੜੀ-ਚੰਗੀ,ਥੋੜੀ-ਬਹੁਤੀ

ਮੈਂ ਆਪ ਖੇਡ ਸਕਦਾ ਹਾਂ

ਫਿਰ ਤੇਰੀ ਦਖਲਅੰਦਾਜ਼ੀ ਦੀ
ਕੀ ਲੋੜ ਹੈ
ਜੇ ਤੇਰਾ ਨਹੀਂ ਸਰਦਾ ਪੰਗੇ ਲਏ ਬਗੈਰ
ਤਾਂ ਆ
ਫਿਰ ਖਾ ਜੁੱਤੀਆਂ
ਮੈਂ ਜਾਣਦਾ ਹਾਂ ਤੈਨੂੰ ਛਿੱਤਰਾਂ ਦੀ ਕਮੀ ਹੈ

**ਧਰਤੀ ਤੇ ਆਵੇ**

ਉਸ ਹਰਾਮਜਾਦੇ ਨੂੰ ਕਹੋ
ਧਰਤੀ ਤੇ ਆਵੇ
ਜੇ ਹੈ ਉਸ ਵਿਚ ਜੁਰਅਤ
ਤਾਂ ਆਪਣੀ ਸ਼ਕਲ ਵਜਾ ਦਿਖਾਵੇ
ਜੇ ਸਮਝਦਾ ਹੈ ਉਹ
ਆਪਣੇ ਆਪ ਨੂੰ ਖੁਦਾ
ਆਪਣੀ ਖੁਦਾਈ ਦਿਖਾਵੇ

ਜਿਉਣਾ,ਸੁੱਖ ਦੁੱਖ ਭੋਗਣਾ
ਕਾਮ,ਕ੍ਰੋਧ,ਲੋਭ,ਮੋਹ,ਹੰਕਾਰ
ਮਾਣ ਕੇ ਵਿਖਾਵੇ
ਜੇ ਹੈ ਕਿਸੇ ਪਿਓ ਦਾ
ਤਾਂ ਧਰਤੀ ਤੇ ਆ ਕੇ ਵਿਖਾਵੇ

ਜਿਉਣ ਦੀਆਂ ਜਾਚਾਂ ਦਾ
ਹੰਕਾਰ ਕਰਕੇ ਦਿਖਾਵੇ
ਇਨਸਾਨ ਦੇ ਜਿਉਣ ਵਿਚ
ਉਸ ਦਾ ਕੀ ਹੈ ਹਿੱਸਾ
ਉਸ ਸਾਲੇ ਦੱਲੇ ਨੂੰ ਕਹੋ
ਧਰਤੀ ਤੇ ਆ ਸਮਝਾਵੇ

ਕਿਸ ਕੁੱਤੇ ਨੇ ਇਨਸਾਨ ਨੂੰ ਵੱਢਿਆ ਹੈ
ਜਿਸ ਕਰਕੇ ਇਨਸਾਨ
ਜਿਉਣ ਲਈ ਮਜਬੂਰ ਹੈ
ਜਿਸ ਦੇ ਵੱਢੇ ਕਰਕੇ ਹਲਕੇ
ਫਿਰਦੇ ਨੇ ਲੋਕ
ਮੈਂ ਜਾਣਦਾ ਹਾਂ
ਉਹ ਕੁੱਤਾ ਰੱਬ ਹੈ

ਉਸ ਹਰਾਮਜਾਦੇ ਨੂੰ ਕਹੋ
ਧਰਤੀ ਤੇ ਆਵੇ
ਜੇ ਹੈ ਉਸ ਵਿਚ ਜੁਰਤ ਤਾਂ
ਆਪਣੀ ਸ਼ਕਲ ਵਜਾ ਦਿਖਾਵੇ
ਮੈਂ ਜੁੱਤੀ ਲਾਹ ਕੇ ਬੈਠਾ ਹਾਂ
ਉਸ ਦਾ ਸਿਰ ਤੋੜਨ ਲਈ
ਤੇ ਉਸ ਤੋਂ ਇਹ ਪੁੱਛਣ ਲਈ
ਕਿ ਕੀ ਕਾਰਨ ਹੈ
ਇਸ ਬਕਵਾਸ ਦੁਨੀਆ ਦਾ

## ਤੇਰਾ ਵਿਰੋਧ

ਬੜਾ ਹਰਾਮਦਾ(ਰੱਬ) ਏ ਤੂੰ
ਬੜੀ ਸਕੀਮ ਨਾਲ ਖੇਡਦਾ ਏ
ਸਾਰੀ ਦੁਨੀਆਂ ਨੂੰ
ਸਾਰੀ ਇਨਸਾਨੀਆਤ ਨੂੰ
ਬੇਵਕੂਫ ਬਣਾ ਗਿਆ ਏ
ਕੌਣ ਤੇਰੀ ਭਗਤੀ ਨਹੀਂ ਕਰ ਰਿਹਾ
ਕੌਣ ਤੈਨੂੰ ਧਿਆ ਨਹੀਂ ਰਿਹਾ

ਕੀ ਹੈ ਇਸ ਧਰਤੀ
ਅਤੇ ਤੇਰੇ ਬ੍ਰਹਿੰਡ ਵਿਚ
ਜੋ ਤੇਰਾ ਨਹੀਂ
ਜਿਸ ਚੀਜ਼ ਦੀ ਮਰਜੀ ਗੱਲ ਕਰ ਲਓ
ਦੁਨੀਆ ਦੀ ਹਰ ਚੀਜ਼
ਤੇਰੀ ਸਿਰਜਣਾ ਹੈ
ਇਸ ਲਈ
ਮੈਂ ਜੋ ਬੋਲਦਾ ਹਾਂ
ਜੋ ਦੇਖਦਾ ਹਾਂ
ਜੋ ਸੁਣਦਾ ਹਾਂ
ਜੋ ਅਨੁਭਵ ਕਰਦਾ ਹਾਂ
ਜੋ ਹੈ ਜਾਂ ਜੋ ਨਹੀਂ ਵੀ ਹੈ
ਸਭ ਕੁਝ ਤਾਂ ਤੂੰ ਹੈ

ਇਹ ਸਭ ਤੇਰੇ ਅੰਦਰ ਹੈ
ਦੱਸ ਫਿਰ ਤੇਰੀ ਭਗਤੀ
ਕੌਣ ਨਹੀਂ ਕਰ ਰਿਹਾ
ਉੱਪਰ,ਥੱਲੇ,ਸੱਜੇ, ਖੱਬੇ
ਜਿੱਧਰ ਮਰਜੀ ਮੂੰਹ ਕਰ ਤੁਰ ਪਓ
ਤੇਰੇ ਵੱਲ੍ਹ ਨੂੰ ਤਾਂ ਜਾ ਰਹੇ ਨੇ ਸਾਰੇ

ਤੇਰੇ ਵਿਕਾਸ ਨੂੰ ਤਾਂ ਲੱਗੇ ਨੇ ਸਾਰੇ

ਓਏ ਹਰਾਮਦਿਆ
ਕੋਈ ਕਿਣਕਾ ਨਹੀਂ ਛੱਡਿਆ ਤੂੰ
ਜੋ ਤੇਰੀ ਸਿਰਜਣਾ ਦਾ ਹਿੱਸਾ ਨਾ ਹੋਵੇ
ਫਿਰ ਦੱਸ ਹੁਣ ਤੈਨੂੰ
ਤੇਰੀ ਭਗਤੀ ਦੀ ਕੀ ਲੋੜ ਹੈ?

ਤੈਨੂੰ ਗਾਲ ਕੱਢ
ਤੇਰੀ ਸਿਰਜਣਾ ਦੀ
ਬੁਰਾਈ ਦੱਸ ਰਿਹਾ ਹਾਂ
ਮੈਂ,ਮੈਂ ਕਰਕੇ
ਵੀ ਤੈਨੂੰ ਤੇਰੀ ਬੁਰਾਈ
ਦੱਸ ਰਿਹਾਂ
ਮੈਂ,ਤੂੰ-ਤੂੰ ਮੈਂ ਕਹਿ ਕੇ ਵੀ
ਤੇਰੇ ਨਾਲ ਤੇਰਾ ਵਿਵਾਦ
ਖੜਾ ਕਰ ਰਿਹਾ ਹਾਂ
ਤੇਰਾ ਹੋ ਕੇ ਵੀ ਤੇਰਾ
ਵਿਰੋਧ ਕਰ ਰਿਹਾ ਹਾਂ

## ਕੀਰਤੀਮਾਨ

ਉਸ ਕਰਤੇ ਦੀ
ਕਿਰਤ ਦੇ
ਕੀਰਤੀਮਾਨ ਹੋਣ ਲਈ
ਕਰਤਾ ਨਾ ਆਖਦਾ ਹੈ
ਨਾ ਉਸ ਨੂੰ ਲੋੜ ਹੈ
ਕਿਸੇ ਕਿਰਤ ਦੀ
ਜਿਸ ਨਾਲ ਕਰਤੇ ਦੀ
ਕੁਦਰਤ ਸਵਰਦੀ ਹੋਵੇ

ਉਸ ਦੀ ਇਸ ਖੇਡ ਵਿਚ
ਕੋਈ ਕਰਾਮਾਤ ਨਹੀਂ
ਕੋਈ ਕਲਾ ਨਹੀਂ
ਪ੍ਰੈਕਟੀਕਲ ਮਾਨਸਿਕ ਵਿਕਾਸ ਹੈ
ਜੋ ਹਰ ਹਲਾਤ ਵਿਚ ਹੋ ਰਿਹਾ ਹੈ
ਮਾਨਸਿਕਤਾ ਹਰ ਵੇਲੇ ਸੋਚ ਰਹੀ ਹੈ
ਆਪਣਾ ਹੀ ਬਦਲ
ਤੇ ਅਗਲਾ ਵਿਕਾਸ

ਪਰ ਨਵੀਨਤਾ
ਕਦੋਂ  ਆਉਂਦੀ ਹੈ
ਜਦੋਂ ਉਹ ਮਦਦਗਾਰ ਹੋ
ਲਿਖਦਾ ਹੈ ਨਵੀਨਤਾ ਦੇ ਕੁਝ ਪੰਨੇ

ਕਿਸੇ ਜਿਹਨ ਤੇ
ਅਲੱਗ ਰੂਪ ਰੂਪਾਂਤਰ
ਰਵਨੀਤ ਰਿਹਾ
ਆਪ ਆਵਿਆ
ਆਪ ਜਾਵਿਆ

ਭੇਦ ਬ੍ਰਹਮ ਜਗਤ ਰਚਾਵਿਆ
ਖਲਕਤ ਖੇਡ ਖੇਡ ਰਹੀ
ਜਾਗਤ ਜਾਗਤ
ਜਾਗੁ ਰਿਹਾ ਵਿਖੇ ਵਿਪਰੀਤ ਕਾ
ਪੂਰਨ ਰੂਪ ਪ੍ਰੀਤ ਕਾ
ਕੀਰਤੀਮਾਨ ਕਿਰਤ ਕਾ
ਵਿਕਾਸ ਨਵ ਭੇਦ ਕਾ

## ਸਿਰ ਚੜ੍ਹ ਬੋਲਦਾ

ਜਦੋਂ ਬੋਲਦਾ ਸਿਰ ਚੜ੍ਹ ਬੋਲਦਾ
ਮੇਰੀ ਕੋਈ ਔਕਾਤ ਨਹੀਂ
ਆਪੇ ਆਉਂਦਾ,ਆਪੇ ਜਾਂਦਾ
ਮੇਰੀ ਕੋਈ ਵਾਹ ਨਹੀਂ

ਗਾਲਾਂ ਕੱਢੇ
ਪਿਆਰ ਦਿਖਾਵੇ
ਭਾਵੇਂ ਆਪਣੇ ਮੇਰੇ ਕੱਪੜੇ ਲਾਹਵੇ
ਭਾਵੇਂ ਨੰਗਾ ਹੋਕੇ ਤਮਾਸ਼ਾ ਬਣਾਵੇ
ਮੇਰੀ ਕੋਈ ਵਾਹ ਨਹੀਂ

ਸਿਰ ਚੜ੍ਹ ਬੋਲਿਆ
ਹਮੇਸ਼ਾ ਉਸ ਆਪਾ ਤੋਲਿਆ
ਮੇਰਾ ਤਾਂ ਕੋਈ ਭਾਰ ਨਹੀਂ
ਕਈ ਵਾਰੀ ਆਖਿਆ
ਥੋੜਾ ਮੇਰੇ ਅੰਦਰ ਆਜਾ
ਮੇਰਾ ਵੀ ਕੁਝ ਵਜਨ ਵਧਾ ਜਾ
ਮਰਜੀ ਕਰਦਾ
ਪਰ ਮੇਰਾ ਕੋਈ ਜੋਰ ਨਹੀਂ

ਫਿਲਹਾਲ ਤਾਂ ਉਹ ਫਿਲਾਸਫੀ ਕਰਦਾ
ਕਹਿੰਦਾ ਆਪਣੇ ਫੜਨ
ਵਾਲਿਆ ਨੂੰ ਹੀ ਫੜਦਾ
ਕਿਸੇ ਦਾ ਕੋਈ ਜੋਰ ਨਹੀਂ

ਜਲਦੀ ਦੇਰ ਉਹਦੇ ਅੱਗੇ ਪਿੱਛੇ
ਹਾਂਜੀ ਹਾਂਜੀ ਕਰਦੀਆਂ ਫਿਰਦੀਆਂ
ਕਿਸ ਨੂੰ ਪਹਿਲਾਂ ਕਿਸ ਨੂੰ ਪਿੱਛੇ

ਪਾੜਨੇ ਕਿਸੇ ਦੇ , ਸੀਣੇ ਕਿਸ ਦੇ
ਕੱਲ੍ਹ ਉਹ ਫਿਰ ਆਇਆ ਸੀ
ਨਵਾਂ ਰਾਹ ਉਸ ਦਿਖਾਇਆ ਸੀ
ਪਰ ਮੇਰਾ ਕੋਈ ਜੋਰ ਨਹੀਂ

ਅੱਗੇ ਪੂਰਾ,ਪਿੱਛੇ ਪੂਰਾ
ਨਹੀਂ ਹੈ ਉਹ ਹੁਣ ਅਧੂਰਾ
ਮਨ ਬੋਲ ਤੇ ਪਰ ਰੋਕ ਨਹੀਂ
ਤੇਰਾ ਕੋਈ ਜੋਰ ਨਹੀਂ
ਮੇਰਾ ਕੋਈ ਜੋਰ ਨਹੀਂ

**ਕੋਈ ਗਿਆਨ ਨਹੀਂ**

ਕੋਈ ਗਿਆਨ ਨਹੀਂ
ਸੁਨ ਸਮਾਧ ਸ਼ਬਦ ਬੋਧ
ਕੋਈ ਧਿਆਨ  ਨਹੀਂ
ਖਲਨ ਦਾ ਖਲਾਅ ਗਿਆਨ
ਧਿਆਨ ਨਹੀਂ
ਕਿਉਂਕਿ ਕੋਈ ਗਿਆਨ ਨਹੀਂ

ਵਾਜ ਕੋ ਵਜਾਵੇ ਕੋਣ
ਗਿਆਨ ਸੁਰਤ ਲਾਵ੍ਹੈ ਕੋਣ
ਕਾਨ ਮਹਿ ਸੁਣਾਵ੍ਹੈ ਕੋਣ
ਮਧ ਮਹਿ ਅਵਾਜ ਨਹੀ
ਕਲ੍ਹ ਕਾਲ ਪ੍ਰੀਤ ਮਹਿ
ਜੱਗ ਮੁਆ ਰੀਤ ਮਹਿ
ਸੁਨ ਸਮਾਧ ਸੀਤ ਮਹਿ
ਹਰ ਜਗ ਹੀਤ ਮਹਿ
ਮਹੋ ਮਨ ਮੀਤ ਮਹਿ
ਕੋਈ ਵੀ ਗਿਆਨ ਨਹੀ

ਅੰਤ ਬ੍ਰਹਿਮ ਗਿਆਨ ਗਾਵ੍ਹੈ
ਗਿਆਨ ਸ਼ਬਦ ਵਿਰਾਮ ਲਾਵ੍ਹੈ
ਮਸਤਕ ਮਹਿ ਧਿਆਨ ਲਾਵ੍ਹੈ
ਫਿਰ ਵੀ ਗਿਆਨ ਨਹੀ

**ਉਸ ਨਾਲ ਸੌਦੇਬਾਜੀ**

ਤੁਸੀਂ ਮੰਨੋ ਚਾਹੇ ਨਾ ਮੰਨੋ
ਰੱਬ ਬੜਾ ਤੇਜ ਹੈ
ਚਲਾਕ ਹੈ
ਲੁੱਚਾ ਹੈ
ਉਹ ਆਪਣੀ ਕਿਸੇ ਗੱਲ ਤੇ
ਨਹੀਂ ਟਿਕਦਾ

ਉਹ ਸੱਚ ਵਿਚ ਹੈ
ਝੂਠ ਵਿਚ ਵੀ ਉਹ ਹੈ
ਜਿਹੜੇ ਮੂਰਖ ਅਵਤਾਰੀ ,ਉਵਤੁਰੀ
ਉਸ ਦੀਆਂ ਤਰੀਫਾ,ਸਿਫਤਾਂ
ਲਿਖ ਕੇ ਗਏ ਨੇ
ਉਹ ਸਾਰੇ ਆਪਣਾ
ਮਤਲਬ ਸਿੱਧ ਕਰ ਰਹੇ ਸੀ
ਅਪਣਾ ਉੱਲੂ
ਉਸ ਤੋਂ ਸਿੱਧ ਕਰਵਾ ਰਹੇ ਸੀ
ਤੇ ਆਪਣੀ ਵਾਹ ਵਾਹ ਲਈ
ਉਸ ਨਾਲ ਸੌਦੇਬਾਜੀ ਕਰ ਰਹੇ ਸੀ

ਉਸ ਦੀ ਗੰਦੀ ਉਪਜ
ਹਮੇਸ਼ਾਂ ਸਮਾਜ ਦਾ ਹਿੱਸਾ ਰਹੀ ਹੈ
ਜੇ ਮੈਂ ਕਿਸੇ ਨਾਲ ਬੁਰਾ ਕਰਦਾ ਹਾਂ
ਉਹ ਹਮੇਸ਼ਾ ਮੇਰੀ ਸੋਚ ਨਾਲ ਖੇਡ
ਉਸ ਦਾ ਹਿੱਸੇਦਾਰ ਹੁੰਦਾ ਹੈ

ਤਰਸ ਤੇ ਸ਼ਰਾਫਤ
ਇਹ ਦੋ ਸ਼ਬਦ
ਰੱਬ ਲਈ ਨਹੀਂ ਵਰਤੇ ਜਾ ਸਕਦੇ

ਜਦੋਂ ਮੇਰੀ ਵਿਰੋਧਤਾ ਵਿਚ
ਉਸ ਦੀ ਹੋਂਦ ਹੁੰਦੀ ਹੈ
ਤਾਂ ਉਹ ਹਰ ਥਾਂ ਹੈ
ਮੰਨੋ ਚਾਹੇ ਨਾ ਮੰਨੋ
ਉਹ ਚੁਸਤ,ਚਲਾਕ,ਲੁੱਚਾ,ਗੰਦਾ, ਹਰਾਮਜਾਦਾ
ਹਰ ਥਾਂ ਤੇ ਹੈ

## ਤੁਸੀਂ ਉਸ ਹਰਾਮਦੇ ਨੂੰ ਨਹੀਂ ਜਾਣਦੇ

ਤੁਸੀਂ ਸੱਚੀ ਨਹੀਂ ਜਾਣਦੇ
ਕਿ ਕਿੰਨਾ ਹਰਾਮਦਾ ਹੈ ਰੱਬ
ਉਸ ਨੇ ਜਦੋਂ ਇਸ
ਸਿਰਜਣਾ ਦੀ ਬਣਤਰ ਬਣਾਈ
ਦੁੱਖ ਤਕਲੀਫਾਂ ਤੁਹਾਨੂੰ
ਤੰਗ ਕਰਨ ਲਈ ਹੀ ਰੱਖੇ

ਇਹ ਉਸੇ ਫੁੱਦੂ ਦੀ ਨੀਤੀ ਹੈ ਕਿ
ਉਹ ਉਸੇ ਨੂੰ ਉਹ ਚੀਜ ਨਹੀਂ ਦਿੰਦਾ
ਜਿਸ ਦੀ ਜੋ ਕਮਜੋਰੀ ਹੈ
ਤੁਹਾਨੂੰ ਪਤਾ ਹੈ ਕਿ
ਤੁਹਾਨੂੰ ਕਮਜੋਰੀਆ ਦੇਣ ਵਾਲਾ ਕੌਣ ਹੈ
ਤੇ ਉਹਨਾਂ ਕਮਜੋਰੀਆਂ ਲਈ
ਤੜਫਾਉਣ ਵਾਲਾ ਕੌਣ

ਮੈਂ ਐਵੇਂ ਨਹੀਂ ਉਸ ਨੂੰ
ਹਰਾਮਦਾ ਆਖਦਾ
ਫੁੱਦੂ ਆਖਦਾ
ਉਸ ਦਾ ਕੋਈ ਪਿਓ ਨਹੀਂ
ਜਿਹੜਾ ਉਸ ਨੂੰ ਮੱਤ ਦੇ ਸਕੇ
ਉਸ ਦੀਆਂ ਗਲਤੀਆਂ ਲਈ
ਉਸ ਨੂੰ ਰੋਕ ਸਕੇ

ਇਹ ਸਾਰਾ ਭਰਮ ਜਾਲ
ਉਸ ਹਰਾਮਦੇ ਨੇ ਕਿਉਂ ਬਣਾਇਆ
ਇਹ ਵੀ ਤੁਸੀਂ ਨਹੀਂ ਜਾਣਦੇ
ਇਸ ਸਭ ਵਿੱਚ ਵੀ
ਉਸ ਦਾ ਆਪਣਾ ਹੀ ਮਨੋਰਥ ਹੈ

ਜਿਸ ਵਿਚ ਤੁਹਾਡੇ ਹਿੱਸੇ
ਸਿਰਫ ਦੁੱਖ ਤੇ ਤਕਲੀਫਾਂ ਨੇ
ਜਾਂ ਫਿਰ ਇਕ ਲੰਬੀ ਆਸ ਹੈ
ਕਿ ਸਭ ਕੁਝ ਜਲਦ ਠੀਕ ਹੋ ਜਾਵੇਗਾ
ਜੋ ਸਾਰੀ ਉਮਰ ਵਿੱਚ ਕਦੇ ਵੀ ਨਹੀਂ ਹੁੰਦਾ

ਪਰ ਤੁਸੀ ਜਿਉਂਦੇ ਜੀਅ
ਮਿਹਨਤ ਕਰਦੇ ਰਹਿੰਦੇ ਹੋ
ਆਪਣਾ ਆਪ ਸਵਾਰਨ ਦੀ
ਫਿਰ ਵੀ ਤਾਹਡੇ ਅੰਤ ਤਕ
ਤੁਹਾਡੀ ਦੋੜ ਖਤਮ ਨਹੀਂ ਹੁੰਦੀ
ਤੁਸੀਂ ਖਤਮ ਹੋ ਜਾਂਦੇ ਹੋ

ਉਸ ਹਰਾਮਦੇ ਦੀ
ਭਗਤੀ ਕਰਨ ਨਾਲ
ਉਹ ਸਿਰਫ ਤੁਹਾਨੂੰ
ਇਹ ਅਹਿਸਾਸ ਦਿੰਦਾ ਹੈ
ਕਿ ਸਭ ਕੁਝ ਠੀਕ ਹੁੰਦਾ ਜਾ ਰਿਹਾ ਹੈ
ਪਰ ਅਸਲ ਵਿਚ
ਬਦਲਦਾ ਕੁਝ ਵੀ ਨਹੀਂ

ਤੁਸੀਂ ਕੁੱਤਾ ਪਾਲ
ਉਸ ਤੋਂ ਵਫਾਦਾਰੀ ਦੀ
ਉਮੀਦ ਕਰ ਸਕਦੇ ਹੋ
ਪਰ ਉਸ ਹਰਾਮਦੇ ਤੋਂ
ਸਿਰਫ ਆਸ ਤੋਂ ਜਿਆਦਾ
ਕੁਝ ਨਹੀਂ ਰੱਖ ਸਕਦੇ

ਇਹ ਸਮਝ ਲਓ
ਤੁਹਾਡੇ ਲਈ ਸਮੱਸਿਆ ਖੜੀ ਕਰ

ਫਿਰ ਉਸੇ ਗੱਲ ਲਈ
ਤੁਹਾਨੂੰ ਖੁਸ਼ੀ ਦੇ
ਉਹ ਹਮੇਸ਼ਾ ਆਪਣੇ ਆਪ ਨੂੰ
ਵੱਡਾ ਕਰਨ ਵਿੱਚ ਲੱਗਾ ਰਹਿੰਦਾ ਹੈ

ਇਸੇ ਲਈ ਅਖਦਾ ਹਾਂ
ਕਿ ਤੁਸੀਂ ਸੱਚੀ
ਉਸ ਹਰਾਮਦੇ ਨੂੰ ਨਹੀਂ ਜਾਣਦੇ
ਤੇ ਉਸ ਦੀ ਨੀਤੀ ਨੂੰ ਵੀ ਨਹੀਂ ਜਾਣਦੇ

## ਸੁੰਦਰ ਵਰਤਾਰਾ ਵਰਤਾ

ਹਰਾਮਦਿਆ ਕੀ ਗੱਲ ਵਰਤਦਾ ਨੀ ਪਿਆ
ਵਰਤਾਰਾ ਮੱਕ ਗਿਆ
ਮਰ ਪਰ੍ਹਾਂ ਕਿਤੇ ਜਾ ਕੇ
ਕਲੈਣਿਆ ਕੁਲੱਛਣਿਆ ਰੱਬਾ
ਦਿਆ ਤੈਨੂੰ ਕੋਈ ਬਦ ਆਸੀਸ
ਡੁੱਬ ਜਾਣਿਆ ਮਰਜਾਣਿਆ
ਥਾਂ ਤਾਂ ਭੌਂਕਦਾ ਫਿਰਦਾ ਏ
ਸਪੀਕਰੀਂ ਚੜ੍ਹ ਚੜ੍ਹ ਵੱਜਦਾ ਏ
ਹੁਣ ਵਰਤਦਾ ਨੀ

ਆਪਣੇ ਖਸਮ ਦੀ ਸੁਣ ਆ ਵੱਜ
ਕਈ ਵਾਰੀ ਤਾਂ
ਬਿਨਾ ਕਾਰਨੋ ਆ ਆ ਵੱਜਦਾ ਏ
ਟੁੱਟਪੈਣਿਆ ਲੁੱਚਿਆ ਲਫੰਗਿਆ
ਆ ਮਰ ਹੁਣ
ਵਰਤ ਹੁਣ

ਕੰਜਰਾ ਆ ਦਿਖਾ ਆਪਣਾ ਮੂੰਹ,ਮੱਥਾ
ਜਾਂ ਹਵਾ ਵਿੱਚ ਹੀ ਹਵਾ ਕਰਨ ਜੋਗਾ ਏ
ਬਣ ਕਿਸੇ ਬੰਦੇ ਦਾ ਪੁੱਤ
ਆ ਵਰਤ ਵਰਤਾਰਾ ਵਰਤਾ

ਕੀ ਗੱਲ ਰਹਿ ਗਿਆ ਏ
ਗੱਲਾਂ ਜੋਗਾ ਹੀ ਰੱਬ
ਤੇਰੇ ਖਲਾਰੇ ਨੂੰ ਤੇਰੀ ਬੜੀ ਲੋੜ ਹੈ
ਤੇਰੀ ਮਾਂ ਭੈਣ ਕਰਨ ਨੂੰ
ਤੇਰੇ ਕਈ ਖਸਮ ਤਿਆਰ ਬੈਠੇ ਨੇ

ਆ ਆਪਣੇ ਹਿੱਸੇ ਦੇ ਛਿੱਤਰ ਆਪ ਆ ਖਾ

ਤੂੰ ਵੀ ਮੈਨੂੰ
ਕਿਸੇ ਦੀ ਜੂਠ ਲੱਗਦਾ ਏ
ਜਿਹੜਾ ਲੁਕਦਾ ਫਿਰਦਾ ਏ
ਜੇ ਹੈ ਏ ਸੱਚਾ ਸੁੱਚਾ
ਕਿਸੇ ਪਿਓ ਦਾ
ਤਾਂ ਵਰਤ ਕੇ ਦਿਖਾ
ਆਪਣਾ ਨਾਮ ਲਿਖ
ਪ੍ਰੀਤਮ ਬਣ ਪ੍ਰੀਤ ਦਿਖਾ
ਆ ਵਰਤ ਸੁੰਦਰ ਵਰਤਾਰਾ ਵਰਤਾ

**ਜਨੌਰ**

ਇਕ ਛੁੱਡੂ ਜਿਹਾ
ਲੰਡੂ ਜਿਹਾ,ਜਨੌਰ
ਮੇਰੇ ਕੋਲੇ ਆਣ ਬੈਠਾ
ਮੈਂ ਪੁੱਛਿਆ ਕੌਣ ਹੈ ਤੂੰ
ਕਹਿੰਦਾ ਰੱਬ
ਮੇਰਾ ਹਾਸਾ ਨਿੱਕਲ ਗਿਆ

ਮੈਂ ਕਿਹਾ
ਮੇਰੇ ਕੋਲੇ ਕੀ ਕਰਦਾਂ
ਜਾ ਕੰਮ ਕਰ ਆਪਣਾ
ਦੁਨੀਆਂ ਚਲਾ
ਪਾ ਲੋਕਾਂ ਨੂੰ ਕਿਸੇ ਨਵੇਂ ਭੰਬਲ-ਭੂਸੇ ਵਿੱਚ
ਕਹਿੰਦਾ ਮੇਰੀ ਜਾਨ ਬਖਸ਼
ਨਾ ਗਾਲਾਂ ਕੱਢਿਆ ਕਰ ਮੈਨੂੰ
ਮਾੜੀ ਮੋਟੀ ਇੱਜਤ ਰਹਿਣ ਦੇ ਮੇਰੀ

ਮੈਂ ਬੜੇ ਸਾਲ ਲਾ ਕੇ
ਬੜੇ ਲਾਲਾਚ ਦੇ ਦੇ ਕੇ
ਕਿਸੇ ਨੂੰ ਧਰਮ ਦੇ ਆਗੂ ਦੀ
ਪਦਵੀ ਦਾ ਲਾਲਚ ਦਿੱਤਾ
ਕਿਸੇ ਨੂੰ ਗੁਰੂ ਬਣਾਉਣ ਦਾ ਸੁਪਨਾਂ ਦਿੱਤਾ
ਪੀਰ,ਪੈਗੰਬਰ, ਸੰਤ,ਮਹਾਤਮਾ, ਮਹਾਂਪੁਰਸ਼
ਬੜੀਆਂ ਵੱਡੀਆਂ ਵੱਡੀਆਂ ਪੱਦਵੀਆਂ ਦੇ ਲਾਲਚ ਦਿੱਤੇ
ਫਿਰ ਜਾ ਕੇ ਆਣੀਆਂ ਤਰੀਫਾਂ ਲਿਖਵਾਈਆਂ
ਆਪਣੀ ਇੱਜਤ ਬਣਾਈ
ਤੂੰ  ਮੈਨੂੰ ਗਾਲਾਂ ਕੱਢ ਕੇ
ਮੇਰੀ ਇੱਜਤ ਰੋਲੀ ਜਾਂਦਾ ਹੈ
ਮਿੰਨਤ ਹੈ ਤੇਰੇ ਅੱਗੇ

ਹੱਥ ਜੋੜਾ ਲੈ
ਮੇਰੀ ਬਣੀ ਬਣਾਈ ਗੇਮ ਨਾ ਖਰਾਬ ਕਰ

ਮੇਰੇ ਤੋਂ ਕਹਿ ਹੋ ਗਿਆ
ਪਰੇ ਹੋ ਕੇ ਗੱਲ ਕਰ
ਮੈਨੂੰ ਕੋਈ ਲੋੜ ਨਹੀਂ ਤੇਰੇ ਤਾਈ
ਮੈਂ ਕਿਸੇ ਪੱਦਵੀ ਦਾ ਭੁੱਖਾ ਨਹੀਂ
ਮੇਰੇ ਤੇ ਕੋਈ ਕਾਮ,ਕ੍ਰੋਧ,ਲੋਭ,ਮੋਹ, ਹੰਕਾਰ
ਹਾਵੀ ਨਹੀਂ ਹੁੰਦਾ
ਕੋਈ ਮੌਤ ਦਾ ਡਰ ਨਹੀਂ
ਕੋਈ ਤੇਰਾ ਭੈਅ ਨਹੀਂ
ਕੋਈ ਮੇਰੀ ਇੱਛਾ ਵੀ ਨਹੀਂ
ਦੱਸ ਫਿਰ ਕਿਸ ਗੱਲ ਨਾਲ
ਡਰਾਏਂ ਗਾ ਤੇ ਰੋਕੇਂ ਗਾ ਮੈਨੂੰ

ਫੁੱਦੂਆ ਹੁਣ ਤਾਂ ਤੂੰ ਮੈਨੂੰ
ਇਹ ਵੀ ਨਹੀ ਕਹਿ ਸਕਦਾ
ਕਿ ਮੈਂ ਤੇਰੇ ਤੋਂ ਖੁਸ਼ ਹਾਂ
ਮੰਗ ਕੀ ਮੰਗਦਾ ਏ
ਮੈਂ ਮੌਤ ਵੀ ਕਬੂਲ ਚੁੱਕਾ ਹਾਂ ਤੇਰੀ
ਕੱਲ੍ਹ ਦੇਣੀ ਹੈ ਅੱਜ ਦੇ

ਮੈਨੂੰ ਵੀ ਕੁੱਤੇ ਖਾਣੀ ਕਰਕੇ
ਤਰਸ ਆ ਜਾਂਦਾ ਹੈ
ਸੋਚਿਆ ਬਥੇਰੀ ਹੋ ਗਈ
ਇਸ ਲੰਡੂ ਰੱਬ ਨਾਲ
ਹੁਣ ਆਇਆ ਹੀ ਹੈ
ਆਪ ਚੱਲ ਕੇ
ਬੇਚਾਰੇ ਦੀ ਗੱਲ ਤਾਂ

ਸੁਣਨੀ ਬਣਦੀ ਹੈ

ਉਰੇ ਆ
ਹਾਂ ਦੱਸ
ਕੀ ਕਰਾਂ
ਕਹਿੰਦਾ ਮੇਰੀ
ਬੇਜਤੀ ਨਾ ਕਰਿਆ ਕਰ
ਮੈਂ ਕਿਹਾਂ ਚਲ ਠੀਕ ਐ
ਸ਼ਰਤ ਹੈ ਮੇਰੀ ਇੱਕ
ਕਹਿੰਦਾ ਕੀ
ਦੱਸ ਦੁਨੀਆਂ ਤੇ
ਇਨਸਾਨੀਅਤ ਕਦੋਂ ਲਾਗੂ ਕਰੇਗਾ

ਕਹਿੰਦਾ ਤੈਨੂੰ ਦੱਸਣ ਲੱਗਿਆ
ਹੋਰ ਕਿਸੇ ਨੂੰ ਨਾ ਦੱਸੀ
ਜਿਹੜੇ ਮੇਰੇ ਭਗਤ ਭੁਗਤ ਹੋਏ ਨੇ
ਜਿਹਨਾਂ ਮੇਰੀ ਤਰੀਫ ਦੇ ਪੁੱਲ ਬੰਨੇ
ਜਿਹਨਾਂ ਗਿਆਨ ਦੀਆਂ ਗੱਲਾਂ ਕੀਤੀਆਂ
ਦੁਨੀਆਂ ਨੂੰ ਸੁਧਾਰਨ ਦੀਆਂ ਕੋਸ਼ਿਸ਼ਾਂ ਕੀਤੀਆਂ
ਮੈਂ ਉਹਨਾਂ ਦੀ ਮਦਦ ਵੀ ਕੀਤੀ
ਉਹਨਾਂ ਨੂੰ ਪਦਵੀਆਂ ਵੀ ਦਿੱਤੀਆਂ
ਇਹ ਸਭ ਬਕਵਾਸ ਬਾਜੀ ਸੀ

ਸਾਰਿਆ ਭਗਤੀ ਕਰ
ਮੇਰੇ ਨਾਲ ਜਿੱਦ ਕੀਤੀ
ਦੁਨੀਆਂ ਦਾ ਭਲਾ ਕਰਨ ਚਾਹੁੰਦੇ ਹਾਂ
ਦੁਨੀਆ ਨੂੰ ਨਵੀ ਦਿਸ਼ਾ ਦੇਣਾ ਚਾਹੁੰਦੇ ਹਾਂ
ਨਵੀਂ ਸੋਚ ਨਵੀਂ ਵਿਚਾਰਧਾਰਾ ਦੇਣਾ ਚਾਹੁੰਦੇ ਹਾਂ
ਦੁਨੀਆ ਤੋਂ ਬੁਰਾਈ ਖਤਮ ਕਰਨਾ ਚਾਹੁੰਦੇ ਹਾਂ
ਦੁਨੀਆ ਤੇ ਪ੍ਰੇਮ ਲਾਗੂ ਕਰਨਾਂ ਚਾਹੁੰਦੇ ਹਾਂ

ਹਰ ਯੁੱਗ ਵਿੱਚ ਐਸੇ ਲੋਕ ਹੋਏ
ਜਿਹਨਾਂ ਇਹੀ ਸਭ ਮੇਰੇ ਤੋਂ ਮੰਨਵਾਉਣ ਦੀ ਕੋਸ਼ਿਸ਼ ਕੀਤੀ
ਮੈਂ ਕੁਝ ਦੇਰ ਲਈ ਉਹਨਾਂ ਨੂੰ
ਉਹਨਾਂ ਦਾ ਆਲਾ-ਦੁਆਲਾ ਬਦਲਾਣ ਦਾ ਮੋਕਾ ਵੀ ਦਿੱਤਾ
ਪਰ ਇਹ ਸਭ ਉਹਨਾਂ ਦੀ ਤਸੱਲੀ ਲਈ ਸੀ

ਅਸਲ ਗੱਲ ਤਾਂ ਇਹ ਹੈ
ਜਦੋਂ ਮੈਂ ਇਹ ਦੁਨੀਆਂ ਸਿਰਜੀ
ਮੈਂ,ਮੇਰੀ, ਲੜਾਈ-ਝੱਗੜੇ
ਸੱਚ,ਝੂਠ, ਕਾਮ, ਕ੍ਰੋਧ, ਲੋਭ, ਮੋਹ ਹੰਕਾਰ
ਹਰ ਚੰਗਿਆਈ ਦਾ  ਬੂਰਾਈ ਪੂਰਕ
ਮੈਂ ਆਪ ਬਣਾਇਆ ਹੈ
ਸੱਚ ਝੂਠ ਤੋਂ ਬਿਨਾਂ ਕਿਸੇ ਕੰਮ ਦਾ ਨਹੀਂ
ਚੰਗਾ,ਮਾੜੇ ਤੋਂ ਬਿਨਾਂ ਨਹੀਂ ਸਮਝਿਆ ਜਾ ਸਕਦਾ
,ਮੈਂ ਵੀ ਤੂੰ ਤੋਂ ਬਿਨਾਂ ਕੁਝ ਵੀ ਨਹੀਂ

ਇਸ ਲਈ ਮੇਰੇ ਕੋਲ
ਤੇਰੇ ਇਸ ਸਵਾਲ ਦਾ ਕੋਈ ਜਵਾਬ ਨਹੀਂ
ਕਿ ਦੁਨੀਆਂ ਤੇ ਇਨਸਾਨੀਆਤ ਕਦੋਂ ਆਵੇਗੀ
ਬੜੇ ਯੁੱਗ ਬੀਤ ਗਏ
ਮੈਂ ਦੁਨੀਆਂ ਨੂੰ
ਇਸੇ ਤਰ੍ਹਾਂ ਹੀ ਅੱਗੇ ਤੋਰਿਆ ਹੋਇਆ ਹੈ
ਲੋਕ ਮੇਰੇ ਲਈ ਨਹੀਂ
ਆਪਣੀ ਲੋੜ ਅਤੇ ਆਪਣੇ ਸ਼ੌਕ ਲਈ
ਮਰ ਲੜ ਰਹੇ ਨੇ
ਤੇ ਦੁਨੀਆਂ ਆਪਣੇ ਵਿਕਾਸ ਨਾਲ ਅੱਗੇ ਤੁਰੀ ਹੋਈ ਹੈ

ਜੇ ਇਹ ਸਭ ਨਾ ਹੋਵੇ ਤਾਂ
ਦੁਨੀਆ ਰੱਕ ਜਾਵੇਗੀ

ਸੰਤੁਸ਼ਟ ਹੋ ਜਾਵੇਗੀ
ਇਸ ਦੀ ਰੋਚਕਤਾ ਵੀ ਖਤਮ ਹੋ ਜਾਵੇ ਗੀ

ਇਸ ਲਇ ਮੇਰੀ ਬੇਨਤੀ ਹੈ ਪ੍ਰੀਤ ਤੇਰੇ ਅੱਗੇ
ਤੈਨੂੰ ਕੁਝ ਚਾਹੀਦਾ ਹੈ ਤਾਂ ਦੱਸ
ਤੂੰ ਜੇ ਅਗਲਾ ਦੁਨੀਆਂ ਦਾ ਰੱਬ ਬਣਨਾਂ ਹੈ ਦੱਸ
ਮੇਰੀ ਖੇਡ ਵਿੱਚ ਆਪਣੀ ਮੱਤ ਨਾ ਫਸਾ
ਨਹੀਂ ਤਾਂ ਤੇਰੀ ਤੇ ਤੇਰੀ ਸੋਚ, ਵਿਚਾਰਧਾਰਾ ਦੀ
ਇੱਕ ਅਵਤਾਰੀ ਦੀ ਉਮਰ ਜਿੰਨੀ ਉਮਰ ਕਰਕੇ
ਤੈਨੂੰ ਵੀ ਮੌਤ ਦੇ ਦਿਆ ਗਾ
ਤੇ ਦੁਨੀਆਂ ਨੂੰ ਇਕ ਨਵਾਂ ਭੰਬਲ-ਭੁਸਾ
ਜਿਸ ਨੂੰ ਲੋਕੀ ਪੁਜਣ ਗੇ ਵੀ ਤੇ ਗਾਲਾਂ ਵੀ ਕੱਢਣ ਗੇ

ਦਫਾ ਹੋ
ਮਰ ਪਰਾਂ ਜਾ ਕੇ
ਲੰਡੂਆਂ ਜਿਹਿਆ
ਜੇ ਇਹੀ ਸਵਾ ਖੇਹ
ਕਰਨੀ ਹੈ ਤੂੰ ਦੁਨੀਆਂ ਚਲਾਉਂਦੇ ਹੋਏ
ਫਿਰ ਮੈਂ ਵੀ ਗਾਲਾਂ ਕੱਢਣੀਆਂ ਨੇ ਤੈਨੂੰ
ਤੇ ਤੇਰੀ ਅਸਲੀਅਤ ਦੱਸਣੀ ਹੈ ਲੋਕਾਂ ਨੂੰ

## ਰੱਬ ਖੁਸ਼ ਨਹੀਂ ਹੈ

ਰੱਬ ਖੁਸ਼ ਨਹੀਂ ਹੈ
ਉਸ ਦਾ ਲਾਇਆ ਸੈਡ ਸੌਂਗ
ਮੈਂ ਸੁਣ ਰਿਹਾ ਹਾਂ
ਉਸ ਦੀ ਸੈਡ ਧੁਨ ਨਾਲ
ਸਾਰੇ ਉਦਾਸ ਹੋ ਰਹੇ, ਚਿਹਰੇ

ਉਹ ਆਪਣੀ
ਇਕ ਕਾਮਯਾਬੀ
ਦਿਖਾਉਂਦਾ ਹੈ
ਹਜਾਰਾਂ ਲੱਖਾਂ ਲੋਕਾਂ ਨੂੰ
ਤੇ ਉਹ ਨਹੀਂ ਦਿਖਾਉਂਦਾ
ਹਜਾਰਾ ਲੱਖਾਂ ਲੋਕਾਂ ਦੇ
ਨਾ ਕਾਮਯਾਬ ਹੋਣ ਦੀਆਂ ਕਹਾਣੀਆਂ

ਬਹੁਤ ਲੋਕ ਮਰਦੇ ਨੇ
ਨਾ ਕਾਮਯਾਬੀ ਦੇ ਹਨੇਰੇ ਵਿਚ
ਉਹਨਾਂ ਦੀ ਕੋਈ ਕਹਾਣੀ ਨਹੀਂ
ਜਿਸ ਨੂੰ ਲੋਕ ਦੇਖ ਸਕਣ
ਰੱਬ ਦੀਆ ਇਹ ਨਾਕਾਮੀਆਂ ਹੀ ਹਨ
ਕਿ ਕੋਈ ਹਜਾਰਾਂ ਵਿਚੋਂ
ਇੱਕ ਕਾਮਯਾਬ ਹੁੰਦਾ ਹੈ
ਬਾਕੀ ਸਭ ਫੇਲ੍ਹ

ਰੱਬ ਦੀ ਇਸ 1% ਦੀ ਕਾਮਯਾਬੀ ਜਾਂ
99% ਦੀ ਨਾ ਕਾਮਯਾਬੀ ਵਿਚੋਂ
ਤੁਸੀਂ ਕਿਸ ਵਿੱਚ ਸ਼ਾਮਿਲ ਹੋ
ਇਹ ਮੇਰੀ ਕਵਿਤਾ ਦਾ ਨਹੀਂ
ਤੁਹਾਡਾ ਜੀਵਨ ਮਸਲਾ ਹੈ

**ਉਹ ਨਹੀਂ ਹੈ**

ਜੇ ਤੁਸੀਂ ਰੱਬ ਨੂੰ ਨਹੀਂ ਮੰਨਦੇ
ਤਾਂ ਉਸ ਦਾ ਇਹ ਮਤਲਬ ਨਹੀਂ
ਕਿ ਉਹ ਨਹੀਂ ਹੈ

ਹਜਾਰਾਂ ਲੱਖਾਂ ਸਾਲਾਂ ਤੋਂ
ਇਕ ਮਨੌਤ ਚੱਲੀ ਆ ਰਹੀ ਹੈ
ਉਸ ਦੀ ਹੋਂਦ ਦੀ
ਜਿਸ ਨੂੰ ਕਿਸੇ ਯੁੱਗ ਵਿਚ
ਨਕਾਰਿਆ ਨਹੀਂ ਜਾ ਸਕਿਆ

ਇਹ ਹੋ ਸਕਦਾ ਹੈ
ਕਿ ਉਹ ਤੁਹਾਡੀ ਕਸਵੱਟੀ ਉੱਤੇ
ਕਦੇ ਪੂਰਾ ਨਾ ਉੱਤਰਿਆ ਹੋਵੇ

ਪਰ ਸਿਰਜਣਾ ਦੇ ਇਸ ਬ੍ਰਹਿਮੰਡ ਵਿਚ
ਬਹੁਤ ਸਾਰੀਆਂ ਨੀਤੀਆਂ ਨੇ
ਜਿਸ ਦਾ ਨਿਰਧਾਰਕ ਕੋਈ ਤਾਂ ਹੈ
ਜੋ ਚਲਾਉਂਦਾ ਹੈ ਕੁਝ ਨਿਯਮਾਂ ਨਾਲ
ਇਸ ਸਾਰੀ ਬ੍ਰਹਿਮੰਡੀ ਇਕਾਈ ਨੂੰ

ਤੁਸੀਂ ਇਸ ਨੂੰ ਫੜ,ਮਾਪ ਨਹੀਂ ਸਕਦੇ
ਇਸੇ ਲਈ ਉਹ ਹੈ ਵੀ ਤੇ ਨਹੀਂ ਵੀ ਹੈ
ਪਰ ਉਸੇ ਦੀ ਸਿਰਜਣਾ ਵਿਚ
ਜੇ ਤੁਸੀਂ ਕਿਸੇ ਵੀ ਚੀਜ਼
ਕਿਸੇ ਵੀ ਗੱਲ ਦੇ ਪ੍ਰੈਕਟੀਕਲ ਰੂਪ ਨੂੰ
ਲੱਭਣਾ ਚਾਹੋ
ਤਾਂ ਉਹ ਤੁਹਾਨੂੰ ਜਰੂਰ ਲੱਭੇਗਾ

ਕੋਈ ਸਿਰਜਣਾ ਨਹੀਂ

ਜੋ ਉਸ ਨੇ ਚਮਤਕਾਰ ਨਾਲ ਸਾਜੀ ਹੋਵੇ
ਉਹ ਹਰ ਚੀਜ ਤੇ ਪਿੱਛੇ ਦਾ ਮਕੈਨਿਜ਼ਮ ਜਾਣਦਾ ਹੈ
ਹਰ ਗੱਲ ਦਾ ਪ੍ਰੈਕਟੀਕਲ ਰੂਪ ਜਾਣਦਾ ਹੈ

ਉਸ ਦੀ ਵਿਹਲੀ ਆਸ ਨੂੰ ਛੱਡ
ਉਸ ਨੂੰ  ਨਕਾਰਨ ਦੀ ਥਾਂ ਉਸ ਨੂੰ ਖੋਜੋ
ਉਹ ਤੁਹਾਨੂੰ ਜਰੂਰ ਮਿਲੇਗਾ

**ਫੁੱਦੂ ਸਾਲੇ**

ਬੜਾ ਭੈਣਚੋਦ ਹੈ ਰੱਬ
ਉਹ ਗੇਮ ਖੇਡ ਰਿਹਾ ਹੈ
ਇਨਸਾਨ ਨਾਲ
ਜਿਸ ਨੂੰ ਖੇਡ
ਇਨਸਾਨ ਨੂੰ ਇਹ ਲੱਗਦਾ ਹੈ
ਕਿ ਉਹ ਵੀ ਕੁਝ ਕਰ ਰਿਹਾ ਹੈ

ਘੁੱਸੇ ਵਿਚ ਉਤਰੀ ਹੋਈ ਸੋਚ
ਇਹ ਸੋਚਦੀ ਹੈ
ਕਿ ਮੈਂ ਬਲਵਾਨ ਹਾਂ
ਤੇ ਆਪਣੇ ਆਲੇ-ਦੁਆਲੇ  ਵਿਚ
ਦੂਸਰਿਆਂ ਤੋਂ ਬਹੁਤ ਉੱਤੇ ਹਾਂ
ਜਿਹੜੇ ਆਪਣੀ ਸੋਚ ਨਾਲ
ਕੁਝ ਕਰ ਲੈਂਦੇ ਨੇ
ਆਪਣੇ ਹੀ ਜੋਗਾ
ਜਾਂ ਆਪਣੀ ਖੁਸ਼ੀ ਨੂੰ
ਸੰਤੁਸ਼ਟ ਕਰਨ ਤੱਕ ਪਹੁੰਚ ਜਾਂਦੇ ਹਨ
ਉਹ ਵੀ ਬੇਵਕੂਫ ਨੇ
ਕਿਉਂਕਿ  ਉਹ ਵੀ
ਆਪਣਾ ਬਣਾਇਆ ਹੀ ਢਾਹ ਰਹੇ ਨੇ
ਜਾਂ ਆਪਣਾ ਢਾਹਿਆ ਹੀ
ਬਣਾ ਰਹੇ ਨੇ

ਉਸ ਨੇ ਐਸੀ ਸ਼ਾਤਿਰਤਾ ਨਾਲ
ਖੇਡ ਖੇਡੀ ਹੈ
ਕਿ ਇਨਸਾਨ ਚਲਦਾ ਹੋਇਆ ਵੀ
ਖੜਾ ਹੈ

ਉਸ ਭੈਣਚੋਦ ਨੂੰ
ਕੋਈ ਇਹ ਪੁੱਛੇ
ਕੀਤਾ ਕਰਾਇਆ ਮੌਤ ਹੁੰਦੇ ਸਾਰ,
ਕੁਝ ਵੀ ਨਹੀਂ ਰਹਿੰਦਾ
ਪਰ ਫਿਰ ਵੀ ਖੇਡ ਰਹੇ ਹਾਂ
ਬੜੀ ਸੋਚ ਸਮਝ ਨਾਲ
ਬੜੀ ਚਲਾਕੀ ਨਾਲ
ਬੜੀ ਅਕਲ ਨਾਲ
ਆਪਣੇ ਆਪ ਨੂੰ
ਘੈਂਟ ਸਮਝਦੇ ਹੋਏ
ਫੁੱਦੂ ਸਾਲੇ

**ਰੱਬ ਦਾ ਸੰਘਰਸ਼**

ਕਈ  ਹਜਾਰਾਂ ਸਾਲਾਂ ਦੇ
ਰੱਬ ਦੇ ਸੰਘਰਸ਼ ਵਿਚ
ਤੁਸੀਂ ਕੀ ਯੋਗਦਾਨ ਪਾ ਸਕਦੇ ਹੋ
ਉਹ ਬੇਚਾਰਾ
ਕਈ ਹਜਾਰਾਂ ਸਾਲਾਂ ਤੋਂ
ਇਕੱਲਾ ਚਲਾ ਰਿਹਾ ਹੈ
ਇਸ  ਦੂਨੀਆਂ  ਨੂੰ

ਜੀਵ ਅਤੇ ਜੀਵਨ ਦੀ ਸਿਰਜਣਾ ਕਰ
ਉਹ ਬੇਚਾਰਾ ਚਾਹੁਦਾ ਸੀ
ਕਿ ਉਹ ਕੁਝ ਸੰਤੁਸ਼ਟੀ ਮਾਣੇ
ਤੇ ਕੋਈ ਉਸ ਦੇ
ਇਸ ਕਰਜ ਦਾ ਹਿੱਸਾ ਬਣੇ
ਪਰ ਜੀਵ ਵੀ ਉਸ ਤੇ
ਬੋਝ ਬਣਦੇ ਜਾ ਰਹੇ ਨੇ
ਜੋ ਸਭ ਉਸੇ ਤੇ
ਆਸ ਲਾਈ ਬੈਠੇ ਨੇ
ਕਿ ਰੱਬ ਹੀ ਕੁਝ ਕਰੇ

ਮੈਨੂੰ ਉਸ ਤੇ ਬਹੁਤ ਤਰਸ ਆਉਂਦਾ ਹੈ
ਕਿ ਉਹ ਬਹੁਤ ਦੁੱਖੀ
ਤੇ ਧੱਕਿਆ ਮਹਿਸੂਸ ਕਰ ਰਿਹਾ ਹੈ
ਇਸ ਸਿਰਜਣਾ ਨੂੰ ਮੈਨਿਜ਼ ਕਰਦੇ ਹੋਏ
ਸਮਰੱਥ ਬਣਕੇ ਸਭ ਕੁਝ ਸਾਭਣ ਦੇ ਬਾਵਜੂਦ ਵੀ
ਉਸ ਦੀ ਸਿਰਜਣਾ ਹੱਥੋਂ ਬਾਹਰ ਨਿੱਕਲਦੀ ਜਾਂਦੀ ਹੈ

ਕਈ ਹਜਾਰਾ ਸਾਲਾਂ ਦੀ
ਉਸ ਦੀ ਇਹ ਮਿਹਨਤ ਹੁਣ

ਉਸ ਨੂੰ ਤਰਸ ਯੋਗ ਬਣਾਉਂਦੀ ਹੈ
ਜਦੋਂ ਉਹ ਇਕੱਲਾ
ਇਸ ਨੂੰ ਸਾਭਦੇ ਸਾਭਦੇ
ਥੱਕਿਆ ਥੱਕਿਆ ਮਹਿਸੂਸ ਕਰਦਾ ਹੈ

ਕੋਈ ਤਾਂ ਮਦਦ ਕਰੇ ਉਸ ਬੇਚਾਰੇ
ਇਕੱਲੇ ਰੱਬ ਦੀ
ਜੋ ਮਜਬੂਰ,ਮਜਬੂਰੀ ਵੱਸ ਚਲਾ ਰਿਹਾ ਹੈ
ਗਲ ਪਿਆ ਢੋਲ ਵਜਾ ਰਿਹਾ ਹੈ
ਤੁਸੀਂ ਉਸ ਦੀ ਮਦਦ ਕਰੋ
ਆਪਣੇ ਆਪਣੇ ਕੰਮ ਆਪ ਕਰਕੇ
ਉਸ ਨੂੰ ਛੁੱਟੀ ਦਿਓ
ਅਰਾਮ ਦਿਓ
ਤਾਂ ਜੋ ਉਹ ਤੁਹਡੀਆਂ ਮੰਗਾਂ
ਅਤੇ ਲੋੜਾਂ ਤੋਂ ਮੁਕਤ ਹੋ ਸਕੇ

**ਕੋਈ ਫਰਕ ਨਹੀਂ**

ਕਿੰਨੇ ਹਜਾਰਾ,ਲੱਖਾਂ,ਕਰੋੜਾ
ਸਾਲਾਂ ਤੋਂ ਚਲ ਰਹੀ ਹੈ
ਇਹ ਬਕਵਾਸ ਦੁਨੀਆਂ

ਹਰ ਇਨਸਾਨ ਸੋਚਦਾ ਹੈ
ਜੋ ਮੈਂ ਕਰ ਰਿਹਾ ਹਾਂ
ਸ਼ਾਇਦ ਇਹ ਪਹਿਲਾਂ
ਕਿਸੇ ਨੇ ਨਹੀਂ ਕੀਤਾ ਹੋਣਾ
ਜੋ ਮੈਂ ਸੋਚਦਾ ਹਾਂ
ਉਹ ਸ਼ਾਇਦ ਹੋਰ ਕੋਈ
ਨਹੀਂ ਸੋਚ ਸਕਦਾ
ਸਭ ਬਕਵਾਸ ਹੈ

ਇਹ ਸਭ ਕਈ
ਅਸੰਖ ਸਾਲਾਂ ਤੋਂ
ਚੱਲਦਾ ਆ ਰਿਹਾ ਹੈ
ਇਹ ਉਹੀ ਬਕਵਾਸ ਹੈ
ਜਿਸ ਨੂੰ ਰੱਬ ਬਹੁਤ
ਲੰਬੇ ਸਮੇਂ ਤੋਂ ਚਲਾ ਰਿਹਾ ਹੈ
ਉਹੀ ਦੁੱਖ ਤਕਲੀਫਾਂ
ਖੁਸ਼ੀਆਂ ਗਮੀਆਂ
ਸੋਚਾਂ ਸਿਆਣਪਾਂ
ਹੋਉਮੈਂ ਹੰਕਾਰ
ਮੈਵਾਦ
ਦਾ ਬੋਲ-ਬਾਲਾ

ਕੀ ਨਵਾਂ ਹੋਇਆ
ਇਨਸਾਨ ਦੇ ਅੰਦਰ ਲਈ

ਬਾਹਰ ਦਾ ਖਲਾਰਾ ਵੀ
ਉਸ ਦੀ ਆਪਣੀ ਹੀ ਤਰੱਕੀ ਦਾ ਹਿੱਸਾ ਹੈ

ਉਸ ਦੀ ਇਸ ਦੁਨੀਆਂ ਵਿੱਚ
ਉਸ ਦੇ ਆਪਣੇ ਹੰਕਾਰ ਤੋਂ ਵੱਧ
ਕੁਝ ਵੀ ਨਹੀਂ
ਬਣਿਆ ਬੈਠਾ ਹੈ
ਉਹ
ਆਪਣੇ ਹੀ ਹੰਕਾਰ ਵਿੱਚ
"ਰੱਬ"
ਜਿਸ ਤੇ ਕੋਈ ਅਸਰ ਨਹੀਂ
ਜਿਸ ਨੂੰ ਕੋਈ ਫਰਕ ਨਹੀਂ ਕਿਸੇ ਨਾਲ
ਹਮੇਸ਼ਾ ਤੋਂ ਬਣਿਆ ਬੈਠਾ ਹੈ
ਆਪਣੇ ਆਪ ਵਿੱਚ
"ਰੱਬ"

## ਮੇਰਾ ਕਰਮ

ਕੀ ਔਕਾਤ ਹੈ ਤੇਰੀ
4-6 ਧਰਮਾਂ ਦਾ
50-100 ਵਿਚਾਰਧਾਰਾਵਾਂ ਦਾ
ਗੁਲਾਮ ਹੈ ਤੂੰ

ਕਈ ਕਰੋੜਾਂ ਸਾਲਾਂ ਦੀ
ਸ੍ਰਿਸ਼ਟੀ ਸਿਰਜਣਾ ਵਿੱਚ ਵੀ ਤੂੰ
ਇਹੀ ਸਭ ਸਿਰਜ ਸਕਿਆ ਹੈ
ਤੇਰੇ ਐਨੇ ਵਿਸ਼ਾਲ ਹੋਣ ਦਾ ਕੀ ਫਾਇਦਾ ਹੋਇਆ
ਜਦੋਂ ਸਮੇਟਿਆ ਜਾ ਸਕਦਾ ਏ
ਕੁਝਕੁ ਸ਼ਬਦਾਂ ਦੀ ਮਿਣਤੀ ਅੰਦਰ

ਕਿਸੇ ਕਿਤਾਬ
ਕਿਸੇ ਗ੍ਰੰਥ ਦੇ
ਪੰਨੇ ਏਨੇ ਨਹੀਂ
ਕਿ ਉਹ ਗਿਣਤੀ ਤੋਂ ਬਾਹਰ ਹੋਣ
ਇਕ ਜੀਵਨ ਵਿੱਚ ਇਕ ਵਾਰੀ ਨਹੀਂ
ਕਈ ਕਈ ਵਾਰੀ
ਇਹਨਾਂ ਨੂੰ ਪੜ੍ਹਿਆ
ਵਿਚਾਰਿਆ ਜਾ ਸਕਦਾ ਹੈ

ਫਿਰ ਕੀ ਔਕਤਾ ਹੋਈ ਤੇਰੀ
4-6-10 ਹਿੱਸਿਆ ਵਿੱਚ ਵੰਡੇ ਹੋਇਆ
ਆਪਣਾ ਵਿਸ਼ਾਲ ਹੋਣ ਦਾ ਭਰਮ ਕੱਢ

ਜਿਹੜੇ ਨਹੀਂ ਜਾਣਦੇ
ਮੈਂ ਉਹਨਾਂ ਨੂੰ ਦੱਸਦਾ ਹਾਂ
ਔਕਾਤ ਤੇਰੀ

ਤੂੰ ਕਿਸੇ ਇੱਕ ਗੱਲ ਤੇ
ਨਹੀਂ ਟਿਕਦਾ
ਤੇਰਾ ਕੋਈ ਯਕੀਨ ਨਹੀਂ
ਇਹ ਹੈ ਔਕਾਤ ਤੇਰੀ

ਜਿਹੜੇ ਤੇਰੀ ਭਗਤੀ ਕਰਦੇ ਨੇ
ਮੌਤ ਉਹਨਾਂ ਲਈ ਵੀ ਹੈ
ਜਿਹੜੇ ਤੇਰੀ ਭਗਤੀ ਨਹੀਂ ਕਰਦੇ
ਮੌਤ ਤੂੰ ਉਹਨਾਂ ਨੂੰ ਵੀ ਦਿੰਦਾ ਏ

ਇਹ ਵੀ ਤੇਰੀ ਹੀ ਔਕਾਤ ਹੈ
ਦੋ ਕੱਸ਼ਟ ਨੇ ਤੇਰੇ ਕੋਲੇ
ਇੱਕ ਸਰੀਰਕ ਕਸ਼ਟ
ਅਤੇ ਦੂਸਰਾ ਮਾਨਸਿਕ ਕਸ਼ਟ
ਤੇਰੀ ਤੰਗ ਦਿਲੀ ਇਹੀ ਹੈ
ਕਿ ਇਹ ਦੋਹੇ ਤੂੰ
ਹਰ ਕਿਸੇ ਨੂੰ ਦਿੰਦਾ ਏ
ਇਹ ਇਨਸਾਨ ਦੀ ਆਪਣੀ ਮਿਹਨਤ ਹੈ
ਕਿ ਉਸ ਇਹਨਾਂ ਤੇ ਕਾਬਜ ਹੋ ਜਾਵੇ
ਤੇ ਤੈਨੂੰ ਤੇਰੀ ਔਕਤਾ ਦਿਖਾ ਦੇਵੇ

ਹੋਰ ਬਹੁਤ ਸ਼ਬਦ ਨੇ ਮੇਰੇ ਕੋਲੇ
ਤੇਰੀ ਔਕਾਤ ਤੈਨੂੰ ਦਿਖਾਉਣ ਦੇ
ਆਪਣੀ ਔਕਾਤ ਵਿਚ ਰਿਹ
ਆਪਣਾ ਕੰਮ ਕਰ
ਮੈਨੂੰ ਵੀ ਕਰਨ ਦੇ ਮੇਰਾ ਕਰਮ

**ਸਾਲਾ ਫੁੱਦੂ(ਰੱਬ)**

ਆਪਣੇ ਆਪ ਨੂੰ ਵਿਸ਼ਾਲ ਸਮਝਦਾ ਹੈ
ਅਖਵਾਉਂਦਾ ਹੈ
ਕਿ ਮੈਂ ਮਿਣਤੀ ਵਿਚ ਨਹੀਂ

ਉਸ ਬੇਵਕੂਫ ਨੂੰ ਦੱਸੋ
ਮੈਂ ਇਨਸਾਨ ਕੋਲੇ
ਲੱਖਾਂ ਪੈਮਾਨੇ ਨੇ
ਤੇਰੀ ਮਿਣਤੀ ਦੇ

ਮੇਰਾ ਬਣਾਇਆ ਭਾਸ਼ਾ ਬੋਧ(ਵਿਗਿਆਨ) ਹੈ
ਜਿਸ ਵਿਚ ਤੈਨੂੰ ਬਿਆਨ ਕੀਤਾ ਜਾ ਸਕਦਾ ਹੈ
ਹੁਣ ਤੱਕ ਦੁਨੀਆਂ ਵਿੱਚ ਕਿੰਨੀਆਂ ਭਾਸ਼ਾਵਾਂ ਹਨ
ਇਹ ਗੱਲ ਵੀ ਗਿਣਤੀ ਮਿਣਤੀ ਵਿੱਚ ਹੈ

ਰੰਗ,ਨਸਲ,ਜੀਵ,ਜੰਤ ਦੇ ਅਧਾਰ ਤੇ ਵੀ
ਤੈਨੂੰ ਗਿਣਿਆ ਮਿਣਿਆ ਜਾ ਸਕਦਾ ਹੈ

ਮੇਰੇ ਕੋਲੇ ਟੇਬਲ ਨੇ ਗਰਾਫ ਨੇ
ਐਕਸਲ ਸ਼ੀਟਾਂ ਨੇ
ਕੰਪਿਊਟਰ ਨੇ
ਇਕਾਈ ਨੂੰ ਮਾਪਣ ਦੇ ਬਹੁਤ ਤਰੀਕੇ ਨੇ
ਇਹ ਸਭ ਤਰੀਕੇ ਵੀ ਗਿਣਤੀ ਮਿਣਤੀ ਵਿੱਚ ਨੇ

ਮੈਂ ਹਰ ਚੀਜ ਨੂੰ ਮਾਪਣ ਦਾ
ਪੈਮਾਨਾ ਜਾਣਦਾ ਹਾਂ
ਜੇ ਤੈਨੂੰ ਸਾਰਾ ਲਿਖਣਾ ਹੋਵੇ ਤਾਂ
ਤੇਰੀ ਔਕਾਤ ਕੁਝ kb ਤੋਂ ਜਿਆਦਾ ਨਹੀ ਨਿਕਲਣੀ
ਜੇ ਤੈਨੂੰ ਹਰ ਵਿਸ਼ੇ ਦੇ ਅਧਾਰ ਤੇ ਮਿਣਨਾ ਹੋਵੇ
ਤਾਂ ਵੀ ਤੂੰ ਕੁਝ Mb ਤੋਂ ਜਿਆਦਾ ਨਹੀਂ

ਜੇ ਤੇਰੀ ਸਿਰਜਣਾ ਦਾ
ਸਾਰਾ ਖਲਾਰਾ ਸਮਝਉਣਾ ਹੋਵੇ
ਤਾਂ ਵੀ ਤੂੰ ਕੁਝ Gb ਤੋਂ ਜਿਅਦਾ ਨਹੀਂ
ਜੇ ਮੈਂ ਤੈਨੂੰ ਪੂਰੇ ਨੂੰ ਸਮੇਟਣਾ ਹੋਵੇ
ਤਾਂ ਕੁਝ Tb ਵਿੱਚ ਬਹੁਤ ਅਰਾਮ ਨਾਲ
ਸਮੇਟਿਆ ਜਾ ਸਕਦਾ ਏ

ਕੋਈ ਐਸਾ ਵਿਸ਼ਾ ਦੱਸ
ਜਿਸ ਵਿੱਚ ਤੈਨੂੰ ਮੈਂ ਤੋੜ ਨਾ ਸਕਦਾ ਹੋਵਾਂ
ਮੇਰੇ ਕੋਲੇ ਭਾਸ਼ਾ ਵਿਗਿਆਨ ਹੈ
ਜੋ ਤੈਨੂੰ ਵਿਸ਼ਾ ਦਾਰ ਵਿਸ਼ਾ
ਮਾਪਦਾ ਜਾ ਸਕਦਾ ਹੈ

ਹਰ ਵਿਸ਼ੇ ਵਿੱਚ ਤੇਰੀ ਇੱਕ ਸੀਮਾਂ ਹੈ
ਜਿੱਥੇ ਤੂੰ ਰੱਕ ਜਾਂਦਾ ਏ
ਇਨਸਾਨ ਨੂੰ ਮਿਹਨਤ ਕਰ
ਹਰ ਵਾਰ ਤੈਨੂੰ ਹੋਰ ਅੱਗੇ ਤੋਰਨਾ ਪੈਂਦਾ ਹੈ

ਮੈਨੂੰ ਕੋਈ ਐਸਾ ਵਿਸ਼ਾ ਦੱਸ
ਜਿਥੇ ਤੇਰੀ ਵਿਸ਼ਾਲਤਾ ਮਾਪੀ ਨਾ ਜਾ ਸਕਦੀ ਹੋਵੇ
ਨਹੀਂ  ਤਾਂ ਫੁੱਦੂਆ ਆਪਣੀ ਔਕਤਾ ਵਿੱਚ ਰਿਹਾ ਕਰ
ਆਪਣੀਆਂ ਗਲਤੀਆਂ ਨੂੰ ਬੈਠ ਕੇ ਵਿਚਾਰ
ਆਪਣੇ ਵਿਚ ਹੋਰ ਸੁਧਾਰ ਕਰ
ਜੇ ਨਾ ਸਮਝ ਆਵੇ ਤਾਂ ਮੇਰੀ ਮਦਦ ਲੈ

ਜੇ ਕਹੇ ਗਾ ਤਾਂ ਬੰਨ੍ਹ ਦਿਆਂ ਗਾ ਤੈਨੂੰ
ਵਿਸ਼ਿਆਂ ਦੀ ਮਿਣਤੀ ਵਿੱਚ ਇਕਾਈ ਦੇ ਮਾਪ ਵਿੱਚ
ਤੇਰੀ ਵਿਸ਼ਾਲਤਾ ਨੂੰ ਵੀ (1) ਇੱਕ ਲਿਖ ਕੇ

**ਭੋਂਕਦਾ ਹਾਂ ਤੇਰੇ ਉੱਤੇ**

ਬੜੇ ਡਰ ਸੀ
ਉਸ ਹਰਾਮਦੇ ਕੋਲੇ
ਮੈਨੂੰ ਆਪਣੇ ਕਾਬੂ ਵਿਚ
ਰੱਖਣ ਲਈ
ਬੜੇ ਲਾਲਚ ਸੀ
ਉਸ ਹਰਾਮਦੇ ਕੋਲ
ਮੇਰੇ ਤੋਂ  ਆਪਣੀ
ਭਗਤੀ ਕਰਵਾਉਣ ਲਈ
ਬੜੀਆ ਸ਼ੋਕ ਦੀਆ ਚੀਜ਼ਾਂ ਵੀ ਸੀ
ਉਸ ਹਰਾਮਦੇ ਕੋਲੇ
ਮੈਨੂੰ ਆਪਣੇ ਅਧੀਨ
ਬੰਨ ਕੇ ਰੱਖਣ ਲਈ
ਮੋਹ ਜਾਲ ਵੀ ਹੈ
ਉਸ ਹਰਾਮਦੇ ਕੋਲੇ
ਮੈਨੂੰ ਤੋੜਨ ਲਈ
ਇੱਛਾ ਵੀ ਫਿਰ
ਉਹ ਹਰਾਮਦਾ ਦਿੰਦਾ ਹੈ
ਤੁਹਾਨੂੰ ਆਪਣਾ ਆਪ
ਜਿਤਾਉਣ ਲਈ

ਮੈਂ ਤੋੜ ਲਿਆ
ਓਏ ਹਰਾਮਦਿਆ
ਡਰ,ਲਾਲਚ,ਸ਼ੋਕ,ਮੋਹ,ਇੱਛਾ ਨੂੰ
ਹੁਣ ਦੱਸ ਕੀ ਹੈ
ਤੇਰੇ ਕੋਲ
ਮੇਰੇ ਤੇ ਕਾਬਜ
ਰਹਿਣ ਲਈ

ਤੇਰੀ ਅਧੀਨਤਾ ਮੈਂ
ਮਿਣਦਾ ਹਾਂ
ਆਪਣੇ ਇਹਨਾਂ ਸ਼ਬਦਾ ਨਾਲ

ਮੈਂ ਅਧੀਨ ਨਹੀਂ ਹੁਣ ਤੇਰੇ
ਕੋਈ ਡਰ,ਲਾਲਚ,ਸ਼ੋਕ,ਮੋਹ,ਇੱਛਾ ਨਹੀਂ
ਹੁਣ ਮੇਰੇ ਅੰਦਰ
ਬੰਧਨ ਵੀ ਤੋੜਦਾਂ ਹਾਂ
ਸਾਰੇ ਤੇਰੀ ਸਿਰਜਣਾ ਅਤੇ ਤੇਰੇ ਨਾਲੋ
ਆ ਆਪਣੇ ਹੰਕਾਰ ਵਿਚ
ਚਲਾ ਆਪਣਾ ਆਖਰੀ ਹਥਿਆਰ
ਮੌਤ ਵਾਲਾ

ਜੇ ਮੈਂ ਕੁੱਤਾ ਹਾਂ
ਤੇਰੇ ਲਈ
ਤਾਂ ਹਾਂ ਮੈਂ ਹਾਂ ਕੁੱਤਾ
ਤੇ ਹੁਣ ਭੌਕਦਾ ਹਾਂ
ਆਪਣੇ ਮਾਲਕ ਉੱਤੇ
ਤੇਰੇ ਉੱਤੇ
ਤੂੰ ਆਪਣੀਆ ਲੱਤਾਂ ਬਚਾ ਕੇ
ਲਕੋ ਕੇ ਬੈਠਾਂ ਏ
ਨਹੀਂ ਤਾਂ ਮੈਂ ਪਾੜ ਦਿਖਾਉਂਦਾ ਤੈਨੂੰ
ਅਤੇ ਮੈਂ,ਕੁੱਤੇ ਨੂੰ ਵੀ ਬਾਹਰ ਕੱਢਦਾ
ਵਫਾਦਾਰੀ ਦੇ ਬੋਝ ਵਿਚੋਂ

ਹਰਾਮਦਿਆ
ਜੇ ਨਵੀਂ ਸਿਰਜਣਾ ਕਰਦਾ ਹੀ ਪਿਆ ਏ
ਤਾਂ ਬਣਾ ਕੋਈ ਨਵਾਂ ਹਥਿਆਰ
ਜਿਸ ਨਾਲ ਮੈਂ ਤੇਰੇ ਅਧੀਨ ਰਹਾ
ਨਹੀਂ ਤਾਂ ਮੈਂ ਆਖਦਾ ਹਾਂ

ਤੇਰਾ ਅੰਤ ਕਰ ਲਿਆ
ਮੈਂ ਪੂਰਾ ਪਾ ਲਿਆ ਪੂਰਾ ਤੈਨੂੰ

ਇਹ ਮੇਰੀ ਸਹਿਜ ਅਤੇ ਨਿੱਜਤਾ ਹੈ
ਕਿ ਮੈਂ ਸਿਰਫ ਤੇਰੇ ਤੇ
ਸ਼ਬਦ ਵਾਰ ਕਰਦਾ ਹਾਂ
ਤੇਰੇ ਵਾਂਗ
ਸੰਸਾਰੀ ਜਾਲ ਨਹੀਂ ਪਾਉਂਦਾ
ਤੇਰੇ ਉੱਤੇ
ਤੈਨੂੰ ਡਰਾਉਂਦਾ ਨਹੀਂ
ਓਏ ਹਰਾਮਦਿਆ
ਹੈ ਕੁਝ ਹੋਰ ਨਵਾਂ ਤੇਰੇ ਕੋਲੇ
ਮੇਰੇ ਲਈ
ਮੈਨੂੰ ਆਪਣੇ ਅਧੀਨ ਰੱਖਣ ਲਈ

**ਗੱਧਿਆਂ ਦਾ ਰੱਬ**

ਰੱਬ ਦੀ ਏਨੀ ਔਕਾਤ ਨਹੀਂ ਕਿ
ਉਹ ਮੇਰੀ ਇੱਛਾ ਪੂਰਤੀ ਕਰ ਸਕੇ
ਨਾ ਹੀ ਉਸ ਕੋਲੇ ਏਨੀ ਸਮਝ ਹੈ
ਕਿ ਉਹ ਸਮਝ ਸਕੇ ਕਿ
ਇੱਛਾ ਪੂਰਤੀ ਦੀ ਖੁਸ਼ੀ ਕੀ ਹੁੰਦੀ ਹੈ

ਮੇਰੀ ਸੋਚ ਦਾਅਕਾਰ ਮਾਪ ਲੇਣਾ
ਉਸ ਨੂੰ ਪੂਰਾ ਕਰਨ ਦੀ
ਯੋਗਤਾ ਦਾ ਹੋਣਾ
ਕਿਸੇ ਰੱਬ ਰੁੱਬ ਦਾ ਕੰਮ ਨਹੀਂ
ਪੂਰੀ ਦੁਨੀਆਂ ਦਾ ਮਾਪ
ਮੇਰੀ ਹੋਂਦ ਦਾ ਹਿੱਸਾ
ਮੇਰੇ ਹਿੱਸੇ ਦਾ ਮੇਰਾ ਹੱਕ
ਜਿਸ ਨੂੰ ਉਹ ਮੈਨੂੰ ਦੇਣ ਦੇ ਯੋਗ ਨਹੀਂ

ਕਾਦਰ ਆਪਣੇ ਆਪ ਨੂੰ
ਕੁਦਰਤ ਦਾ ਮਾਲਕ ਅਖਦਾ ਹੈ
ਕੁਦਰਤ ਦੀ ਸਿਰਜਣਾ ਕਰ ਲੈਣਾ
ਵੱਡੀ ਗੱਲ ਹੈ ਪਰ
ਉਸ ਨੂੰ ਸਮਾਨਤਾ ਨਾਲ
ਨਿਰਬਾਹਿਤ ਕਰਨਾ ਯੋਗਤਾ ਹੈ
ਜਿਸ ਦੇ ਉਹ ਆਪ ਯੋਗ ਨਹੀਂ

ਕਿੰਨੇ ਨੇ ਇੱਛਾ ਦੇ ਭੁੱਖੇ
ਜੋ ਲੜ ਰਹੇ ਨੇ
ਆਪਣੀ ਇੱਛਾ ਪੂਰਤੀ ਲਈ
ਤੇ ਕਰਮ ਵੀ ਕਰਦੇ ਨੇ ਨਿੱਤ ਨਿੱਤ
ਉਹਨਾਂ ਦੀ ਗਿਣਤੀ

ਕਰਨ ਦੇ ਯੋਗ ਨਹੀਂ ਲੱਗਦਾ
ਮੈਨੂੰ ਇਹ ਰੱਬ

ਕਿਸ ਦੀ ਕੀ ਇੱਛਾ ਹੈ
ਕੌਣ ਕਿਸ ਕਿਸ ਆਸ ਤੇ
ਤੈਨੂੰ ਭਗਵਾਨ ਮੰਨੀ ਬੈਠਾਂ ਹੈ
ਕਦੋਂ ਕਦੋਂ ਕਿਸ ਕਿਸ ਦਾ
ਕੀ ਕੀ ਪੂਰਾ ਹੋਵੇਗਾ
ਇਹ ਕੋਈ ਨਹੀਂ ਜਾਣਦਾ
ਮੈਨੂੰ ਬਹੁਤ ਚੰਗੀ ਤਰ੍ਹਾਂ ਪਤਾ ਹੈ
ਤੂੰ ਰੱਬ ਹੋ ਕਿ ਵੀ
ਇਹਨਾਂ ਸਵਾਲਾਂ ਦੇ ਜਵਾਬ ਨਹੀਂ ਜਾਣਦਾ

ਮੈਂ ਐਵੇ ਨਹੀਂ ਆਖਦਾ
ਤੇਰੀ ਕੋਈ ਔਕਾਤ ਨਹੀਂ, ਮੈਨੂੰ ਸਮਝਣ ਦੀ
ਤੂੰ ਸ਼ੌਕੀਨ ਹੈ ਸਿਰਫ
ਆਪਣੀ ਉੱਸਤਤ ਦਾ
ਮੈਂ ਤੇਰੇ ਦਰ ਦਾ
ਕੁੱਤਾ ਬਣ ਕੇ ਵੀ ਭੌਂਕ ਸਕਦਾ ਹਾਂ
ਪਰ ਤੂੰ ਮਾਲਕ ਵਾਲੇ ਗੁਣ ਨਹੀਂ ਰੱਖਦਾ

ਸਿਰਜਣਾ,ਸਿਰਜ ਸਿਰਜਣ ਹਾਰਿਆ
ਪਰ ਉਸ ਦੀ ਪਾਲਣਾ ਦੀ ਔਕਾਤ ਵੀ ਰੱਖ
ਸੋਚ ਨਾ ਦੇ ਲੋਕਾਂ ਨੂੰ
ਸਮਝ ਨਾ ਦੇ ਲੋਕਾਂ ਨੂੰ
ਇੱਛਾ ਵੀ ਨਾ ਦੇ ਲੋਕਾਂ ਨੂੰ
ਫਿਰ ਚਲਾ ਇਸ ਦੁਨੀਆਂ ਨੂੰ
ਫਿਰ ਕਹਾ ਆਪਣੇ ਆਪ ਨੂੰ ਗੱਧਿਆਂ ਦਾ ਰੱਬ
ਹਰਾਮਦਾ ਬੇਵਕੂਫ(ਰੱਬ)

**ਗੱਧਿਆਂ ਦਾ ਫੁੱਦੂ ਰੱਬ**

ਐਸੇ ਜਲਾਦ ਰੱਬ ਦਾ
ਕੀ ਕਰੋ ਗੇ
ਜੋ ਆਪਣਾ ਡਰ
ਹੇਮੇਸ਼ਾ ਬਣਾ ਕੇ ਰੱਖਦਾ ਹੈ

ਕੈਸਾ ਮਜਾਕ ਹੈ
ਉਸ ਦਾ ਇਨਸਾਨ ਨਾਲ
ਕਿ ਤੁਹਾਨੂੰ ਮਿਹਨਤ ਦੇ ਨਾਲ
ਦੁਆ ਵੀ ਕਰਨੀ ਪੈਂਦੀ ਹੈ
ਕੰਮ ਕਰਨ ਦੇ ਬਾਵਾਜੂਦ
ਉਸ ਫੁੱਦੂ ਦੇ
ਤਰਲੇ ਵੀ ਕਰਨੇ ਪੈਂਦੇ ਨੇ

ਉਸ ਦੀ ਇਹ ਦੁਨੀਆਂ
ਇਕ ਇਸ ਤਰ੍ਹਾਂ ਦੀ ਗੱਲ ਹੈ
ਜਿਵੇਂ ਤੁਸੀਂ ਆਪਣਾ ਕੰਮ ਵੀ
ਇਮਾਨਦਾਰੀ ਨਾਲ ਕਰਦੇ ਹੋ
ਤੇ ਮਾਲਕ ਦੇ
ਮਿਨਤਾਂ ਤਰਲੇ ਵੀ ਕਰਦੇ ਹੋ
ਤੇ ਉਸ ਤੋ ਡਰ ਕੇ ਵੀ ਰਹਿੰਦੇ ਹੋ

ਐਸਾ ਗੱਧਿਆਂ ਦੀ
ਫੈਕਟਰੀ ਦਾ ਮਾਲਕ ਹੈ
ਸਾਡਾ ਰੱਬ ਜਿਸ ਨੂੰ
ਖੁਸ਼ੀ ਮਿਲਦੀ ਹੈ
ਲੋਕਾਂ ਨੂੰ ਡਰਾ ਕੇ
ਆਪਣੇ ਅਧੀਨ ਕਰਕੇ

## ਨਿਰਦਈ ਰੱਬ

ਬੜਾ ਨਿਰਦਈ ਹੈ ਰੱਬ
ਜਿਸ ਕੋਲ ਕੋਈ ਮਾਫੀ ਨਹੀਂ
ਤੁਹਾਡੇ ਲਈ
ਤਹਾਡੇ ਕੀਤੇ ਸਾਰੇ
ਪਾਪਾਂ-ਪੰਨਾਂ ਦਾ
ਲੇਖਾ-ਜੋਖਾ ਹੁੰਦਾ ਹੈ

ਸਾਰੀ ਓਮਰ ਜੋ ਤੁਸੀਂ ਕਰਦੇ ਹੋ
ਉਸ ਦਾ ਸਾਰਾ ਹਿਸਾਬ ਕਿਤਾਬ ਕਰਦਾ ਹੈ ਉਹ
ਕਿਸੇ ਚੰਗੇ ਕੰਮ ਨਾਲ
ਕਿਹੜੀ ਗਲਤੀ ਕੱਟਣੀ ਹੈ
ਤੇ ਕਿਹੜੇ ਪਾਪ ਦੀ ਕੀ ਸਜਾ ਦੇਣੀ ਹੈ
ਇਕ ਇਕ ਗੱਲ ਦਾ ਹਿਸਾਬ ਹੈ ਉਸ ਕੋਲੇ

ਕਿਸ ਨੂੰ ਬੱਚਾ ਨਹੀਂ ਦੇਣਾ
ਕਿਸ ਨੂੰ ਘਰ ਪਰਿਵਾਰ ਦਾ ਸੁੱਖ ਨਹੀਂ ਦੇਣਾ
ਕਿਸ ਨੂੰ ਘਰ ਪਰਿਵਾਰ ਦਾ ਮੋਹ ਪਾ
ਉਸ ਤੋਂ ਸਭ ਖੋਹ ਲੈਣਾ
ਕਿਸ ਦੇ ਧੀ ਪੁੱਤ ਨੂੰ ਗਲਤ ਕਰ
ਮਾਂ ਜਾਂ ਪਿਓ  ਨੂੰ ਕਿਹੜੀ ਸਜਾ ਦੇਣੀ ਹੈ
ਉਹ ਨਿਰਦਈ ਇਹ ਸਭ ਜਾਣਦਾ ਹੈ

ਕਿੰਨੇ ਪਏ ਨੇ ਬੈਡਾਂ ਉੱਤੇ
ਉਡੀਕਦੇ ਨੇ ਆਪਣੀ ਮੌਤ ਨੂੰ
ਪਰ ਉਹ ਬੇਚਾਰੇ ਨਹੀਂ ਜਾਣਦੇ
ਕਿ ਰੱਬ ਉਹਨਾਂ ਨੂੰ ਉਹਨਾਂ ਦੀਆਂ
ਗਲਤੀਆਂ ਦੀ ਸਜਾ ਦਿੱਤੇ ਬਿਨਾ ਨਹੀਂ ਮਾਰੇਗਾ
ਰਿੜਕਾ ਰਿੜਕਾ ਕੇ ਦੇਵੇਗਾ ਮੌਤ

ਜਿਹਨਾਂ ਦਾ ਸੰਤਾਪ
ਤੁਸੀਂ ਬਾਹਰ ਨਹੀਂ ਦੇਖ ਸਕਦੇ
ਉਹ ਵੀ ਭੋਗਦੇ ਨੇ
ਉਸ ਦੀ ਸਜਾ ਨੂੰ
ਉਹਨਾਂ ਦਾ ਅੰਦਰ ਸੜਦਾ ਰਹਿੰਦਾ ਹੈ
ਐਸੇ ਤਾਪ ਨਾਲ ਜਿਸ ਦਾ ਸੇਕ
ਭੱਠੀ ਵਿਚ ਬੈਠੇ ਰਹਿਣ ਦੇ ਬਰਾਬਰ ਹੈ

ਬੜੇ ਤਸੀਹੇ ਨੇ
ਉਸ ਨਿਰਦਈ ਰੱਬ ਕੋਲੇ
ਦੁਨੀਆਂ ਚਲਾਉਦੇ ਹੋਏ
ਉਸ ਹਰ ਉਦਾਰ੍ਹਣ ਪੇਸ਼ ਕੀਤੀ ਹੈ
ਕੋਣ ਖਤਮ ਹੋ ਰਿਹਾ ਹੈ
ਕਿਸ ਨੇ ਤਰੱਕੀ ਕਰਨੀ ਹੈ
ਕੌਣ ਗਲਤ ਤਰੀਕੇ ਨਾਲ
ਖੁਸ਼ੀਆਂ ਮਾਨਣ ਦੀ ਕੋਸ਼ਿਸ਼ ਕਰ ਰਿਹਾ ਹੈ
ਕਿਸੇ ਨੇ ਬਖਸ਼ਿਆ ਨਹੀਂ ਜਾਣਾ
ਸਭ ਰਗੜਨੇ ਨੇ ਉਸ ਨੇ
ਆਪਣੀਆਂ ਬਣਾਈਆਂ ਸਜਾਵਾਂ ਨਾਲ
ਉਹ ਤਾਂ ਇਹ ਸਮਝ ਵੀ ਨਹੀਂ ਦਿੰਦਾ ਬਹੁਤਿਆਂ ਨੂੰ
ਕਿ ਉਹਨਾਂ ਦੇ ਕੀਤੇ ਕੰਮ ਉਹਨਾਂ ਲਈ ਸਜਾ ਬਣਦੇ ਜਾ ਰਹੇ ਹਨ

ਮਾਂ ਪਿਓ ਨਾਲ ਕੀਤਾ ਵਰਤਾਰਾ
ਧੀਆਂ ਪੁੱਤਾਂ ਦਾ ਪਾਲਣ-ਪੋਸ਼ਣ ਤੁਹਾਡਾ ਸੁੱਖ ਬਣੇਗਾ ਜਾਂ ਦੁੱਖ
ਇਹ ਉਸ ਨਿਰਦਈ ਦੀ ਖੇਡ ਦਾ ਹਿੱਸਾ ਹੈ
ਬੜੇ ਚਾਵਾਂ ਤੇ ਲਾਡ-ਪਿਆਰ ਨਾਲ ਬੱਚਾ ਪਾਲੋ
ਉਸ ਦੇ ਹਿੱਸੇ ਦਾ ਕੰਮ ਵੀ ਉਸ ਨੂੰ
ਨਾ ਕਰਨ ਦਿਓ

ਰਾਜਾ ਬਣਾ ਪਾਲੋ ਉਸ ਨੂੰ
ਉਸ ਦੀ ਯੋਗਤਾ ਖਤਮ ਕਰ ਦੇਵੇਗਾ
ਇਹ ਵੀ ਸਜਾ ਬਣ  ਜਾਵੇਗੀ ਤਹਾਡੀ

ਮਾਤਾ ਪਿਤਾ ਨੂੰ ਹਰ ਸਹੂਲਤ ਨਾਲ ਨਿਵਾਜੋ
ਉਹਨਾਂ ਨੂੰ ਬੁਢਾਪੇ ਵਿੱਚ ਕੋਈ ਕੰਮ ਨਾ ਕਰਨ ਦਿਓ
ਉਹਨਾਂ ਦਾ ਸਰੀਰ ਜਾਮ ਕਰ ਦੇਵੇਗਾ
ਉਹ ਨਿਰਦੇਈ
ਇਹ ਵੀ ਸਜਾ ਹੀ ਬਣੇਗੀ ਤੁਹਾਡੇ ਲਈ
ਹਰ ਕੰਮ ਨੂੰ ਬਰਾਬਰਤਾ  ਨਾਲ ਸਮਝ ਕੇ ਕਰਨਾ
ਉਸ ਨਿਰਦੇਈ ਦੀ ਭਗਤੀ ਕਰਨ ਨਾਲ ਹੀ ਆ ਸਕਦਾ ਹੈ

ਮਾਫੀ ਦੇ ਬੋਲ ਜੇ ਤੁਸੀਂ
ਉਸ ਕੋਲੋ ਸੁਣਨਾ ਚਾਹੁੰਦੇ ਹੋ
ਤਾਂ ਕਰੋ ਉਸ ਦੀ ਭਗਤੀ
ਉਸ ਦੀ ਉਸਤਤ
ਉਸ ਦੀ ਇਸ ਦੁਨੀਆਵੀ ਜੇਲ ਵਿੱਚ ਰਹਿ
ਆਪਣੀਆਂ ਗਲਤੀਆਂ ਦੀ ਸਜਾ ਭੋਗਦੇ ਹੋਏ
ਦੁਬਾਰਾ ਆਪਣਾ ਚੰਗਾ ਵਿਉਹਾਰ ਦਰਜ ਕਰੋ
ਫਿਰ ਮਿਲ ਸਕਦੀ ਹੈ ਤੁਹਾਨੂੰ ਚੰਗੀ,ਸੌਖੀ ਮੌਤ
ਜਾਂ ਚੰਗਾ ਮਾਨਸਿਕ ਪੀੜਾ ਰਹਿਤ ਜੀਵਨ
ਪਰ ਉਹ ਵੀ ਸਿਰਫ ਉਸ ਦੀ ਨੀਤੀ ਦੇ ਅੰਦਰ

**ਵਿਕਾਸ**

ਇਹ ਉਸੇ ਦੀ
ਬਕਵਾਸ ਨੀਤੀ ਦਾ ਹਿੱਸਾ ਹੈ
ਕਿ ਖੁਸ਼ੀ ਕਦੇ
ਸੌਖਿਆਂ ਨੀ ਮਿਲਦੀ
ਜਾਣਦੇ ਨੇ ਉਹ
ਜਿਨ੍ਹਾਂ ਜੱਗ ਦੇਖਿਆ ਹੈ
ਉਸ ਰੱਬ ਦੇ
ਇਹਨਾਂ ਘਟੀਆ ਲਛਣਾਂ ਨੂੰ

ਕਈ ਵਾਰੀ,ਕਈ ਵਾਰੀ
ਤੇ ਕਈ ਕਈ ਵਾਰੀ
ਸਾਜੀ ਹੈ ਉਸ ਇਹ ਨੀਤੀ
ਤੇ ਉਸ ਇਹ ਬਕਵਾਸ ਸਿਰਜਣਾ
ਉਸ ਦਾ ਗੁਜਾਰਾ ਨਹੀਂ ਹੋਇਆ
ਇਨਸਾਨ ਨੂੰ ਤੰਗੀ ਜਾ ਦੁੱਖ ਦਿੱਤਿਆਂ
ਉਹ ਚਾਹੁੰਦਾ ਹੈ
ਹਰ ਇਨਸਾਨ ਦਾ ਮਾਨਸਿਕ ਵਿਕਾਸ ਹੋਵੇ
ਜੋ ਸਿਰਫ ਤੇ ਸਿਰਫ ਨਿੱਕਲਦਾ ਹੈ
ਲੋੜ,ਤੰਗੀ,ਦੁੱਖ ਅਤੇ ਤਕਲੀਫ ਵਿੱਚੋਂ

ਫਿਰ ਉਸ ਸਮਝ ਲਿਆ ਕਿ
ਮੇਰਾ(ਰੱਬ ਦਾ) ਵਿਕਾਸ ਇਸਨਸਾਨ ਦੇ ਦੁੱਖ ਵਿੱਚ ਹੀ ਹੈ
ਫਿਰ ਉਸ ਫੈਸਲਾ ਕੀਤਾ
ਲੋਕਾਂ ਨੂੰ ਦੱਖ ਤਕਲੀਫਾਂ ਵਿੱਚ ਤੜਫਾਉਂਦੇ ਰੱਖਣ ਦਾ

ਤੁਸੀਂ ਜੀਵਨ ਤੋਂ ਸੰਤੁਸ਼ਟ ਹੋ ਜਾਂ ਨਹੀਂ
ਇਸ ਗੱਲ ਨਾਲ
ਉਸ ਹਰਾਮਦੇ ਨੂੰ ਕੋਈ ਫਰਕ ਨਹੀਂ ਪੈਂਦਾ

ਤੁਸੀਂ ਲੋੜ ਸ਼ੋਕ ਜਾਂ ਇੱਛਾ ਲਈ ਤੁਰੇ ਰਹੋ
ਇਹੀ ਉਸ ਦੀ ਲੋੜ ਹੈ

ਇਸੇ ਲਈ ਉਹ
ਤੁਹਾਡੀਆ ਲੋੜਾ ਖਤਮ ਨਹੀਂ ਹੋਣ ਦਿੰਦਾ
ਤੁਹਾਨੂੰ ਕਦੇ ਰੁਕਣ ਨਹੀਂ ਦਿੰਦਾ
ਤੁਸੀਂ ਜੀਵਨ ਵਿੱਚ ਜਿੰਨਾ ਮਰਜੀ  ਸਫਰ ਤਹਿ ਕਰ ਲਓ
ਉਹ ਤੁਹਾਨੂੰ ਕਦੇ ਸੰਤੁਸ਼ਟ ਹੋਣ ਨਹੀਂ ਦਿੰਦਾ

ਉਸ ਦੀ ਨੀਤੀ ਬਕਵਾਸ ਹੈ
ਜੋ ਤੁਹਾਨੂੰ ਤੋੜੀਦੀ ਹੈ ਮੌਤ ਤੱਕ
ਤੇ ਚੱਲਣ ਲਈ ਮਜਬੂਰ ਕਰਦੀ ਰਹਿੰਦੀ ਹੈ

**ਤਕਲੀਫ**

ਉਸ ਹਰਾਮਦੇ(ਰੱਬ) ਨੂੰ
ਬਹੁਤ ਤਕਲੀਫ ਹੈ
ਤੁਹਾਡੇ ਤੋਂ
ਜਦੋਂ ਕਦੇ ਵੀ
ਤੁਸੀਂ ਆਪਣੀ ਕਿਸੇ ਸੀਮਾਂ ਨੂੰ ਛੂਹ
ਸੰਤੁਸ਼ਟ ਹੁੰਦੇ ਹੋ
ਉਹ ਮੱਚ ਉੱਠਦਾ ਹੈ
ਅੱਗ-ਬਬੂਲਾ ਹੋ ਜਾਂਦਾ ਹੈ
ਤੇ ਦਿੰਦਾ ਹੈ ਤੁਹਾਨੂੰ ਕੋਈ ਨਵਾਂ ਦੁੱਖ
ਕੋਈ ਨਵੀਂ ਤਕਲੀਫ
ਕੋਈ ਨਵੀਂ ਲੋੜ
ਕੋਈ ਨਵਾਂ ਸ਼ੌਕ
ਕੋਈ ਨਵੀਂ ਇੱਛਾ

ਬਚਪਨ ਤੋਂ ਬੁਢਾਪੇ ਤੱਕ ਦਾ ਸਫਰ
ਛੋਟੀਆਂ ਲੋੜਾਂ ਤੋਂ ਸ਼ੁਰੂ ਹੁੰਦਾ ਹੈ
ਤੇ ਨਵੀਆਂ ਨਵੀਆਂ ਚੀਜਾਂ ਦੇਖ
ਲੋੜ,ਸ਼ੋਕ ਅਤੇ ਇੱਛਾ ਵੱਧਦੀ ਜਾਂਦੀ ਹੈ
ਉਹ ਤੁਹਾਨੂੰ ਸਾਰੀ ਉਮਰ ਵਿੱਚ
ਕਿਤੇ ਰੁੱਕਣ ਨਹੀਂ ਦਿੰਦਾ

ਉਹ ਹਰਾਮਜਾਦਾ ਜਾਣਦਾ ਹੈ
ਕਿ ਤੁਸੀਂ ਗੋਲਾਮ ਹੋ ਆਪਣੇ ਮਨ ਦੇ
ਤੇ ਉਸੇ ਨੇ ਇਸ ਮਨ ਨੂੰ
ਆਪ ਚੰਚਲਤਾ ਦਿੱਤੀ ਹੈ
ਜੋ ਸਾਰੀ ਉਮਰ ਤੁਹਾਨੂੰ
ਟਿਕਣ ਨਹੀਂ ਦਿੰਦੀ

ਕਾਬੂ ਪਾ ਲਓ ਆਪਣੇ ਮਨ ਉੱਤੇ
ਹੋ ਜਾਓ ਸੰਤੁਸ਼ਟ
ਗ੍ਰਹਿਣ ਕਰੋ ਗਿਆਨ ਨੂੰ
ਫਿਰ ਵੀ ਉਹ ਹਰਾਮਦਾ
ਤੁਹਾਨੂੰ ਟਿਕਣ ਨਹੀਂ ਦੇਵੇ ਗਾ
ਦੇਵੇ ਗਾ ਤੁਹਾਨੂੰ ਕੋਈ ਨਵਾਂ ਵਿਸ਼ਾ
ਨਵੀਂ ਸੋਚ, ਕੋਈ ਨਵੀਂ ਖੋਜ
ਕੋਈ ਨਵਾਂ ਰਾਹ
ਜੋ ਫਿਰ ਤੁਹਾਡਾ
ਸਫਰ ਤੁਰਦਾ ਹੀ ਰੱਖੇ ਗੀ

ਕਾਮ,ਕ੍ਰੋਧ, ਲੋਭ,ਮੋਹ,ਹੰਕਾਰ
ਉੱਤੇ ਕਾਬੂ ਪਾਉਣ ਵਾਲੇ ਵੀ
ਬ੍ਰੰਹਮਤਾ ਨੂੰ ਪਾਉਣ ਦੀ ਅੱਗ ਵਿੱਚ ਬੱਲਦੇ ਨੇ
ਗਿਆਨ ਨੂੰ ਖੋਜਦੇ ਨੇ
ਸੱਚ ਨੂੰ ਸਮਝਣ ਵਿੱਚ ਲੱਗੇ ਰਹਿੰਦੇ ਨੇ
ਉਸ ਕੱਤੇ,ਦੱਲੇ ਰੱਬ ਨੂੰ
ਖੋਜਣ, ਪੂਜਣ,ਲੱਭਣ, ਸਮਝਣ
ਤੇ ਪਾਉਣ ਵਿੱਚ ਲੱਗੇ ਰਹਿੰਦੇ ਨੇ

ਬੜਾ ਕਮੀਨਾ,ਕੱਤਾ,ਦੱਲਾ,ਹਰਾਮਦਾ ਹੈ
ਉਹ ਰੱਬ
ਜੋ ਇਹ ਜਾਣਦਾ ਹੈ
ਅੰਦਰ ਦੇ ਸਫਰ ਤੋਂ ਬਾਅਦ
ਬਾਹਰ ਬ੍ਰਹਿਮੰਡ ਦੀ ਵਿਸ਼ਾਲਤ
ਵੀ ਇਨਸਾਨ ਲਈ ਰੱਖੀ ਹੈ ਉਸ ਨੇ
ਖੋਜਣ ਲਈ
ਸਰੀਰ,ਪ੍ਰਕਿਰਤੀ, ਬ੍ਰਹਿਮੰਡ
ਗਿਆਨ, ਵਿਗਿਆਨ, ਅਧਿਆਤਮ

ਉਸ ਕੁੱਤੇ,ਦੱਲੇ ਕੋਲੇ ਕਿਹੜੇ ਹਥਿਆਰ ਨਹੀਂ
ਇਨਸਾਨ ਦੇ ਸੋਚਣ ਖੋਜਣ ਤੇ ਸਮਝਣ ਲਈ

ਕਿਹੜੀ ਲਾਲਸਾ, ਇੱਛਾ ਦੇ ਕੇ
ਉਹ ਇਨਸਾਨ ਨੂੰ ਭੇਜਦਾ ਹੈ
ਕਿ ਇਨਸਾਨ ਕਦੇ ਮੌਤ ਤੋਂ ਪਹਿਲਾਂ
ਪੂਰਾ ਹੀ ਨਹੀਂ ਹੁੰਦਾ

ਤੁਸੀਂ ਆਪਣੀ ਪੂਰਨਤਾ ਲਈ
ਉਸ ਹਰਾਮਦੇ ਨਾਲ ਲੜੋ
ਭਾਵੇਂ ਉਸ ਨੂੰ ਗਾਲਾਂ ਕੱਢੋ
ਉਹ ਤੁਹਾਨੂੰ ਮੌਤ ਤੋਂ ਪਹਿਲਾਂ
ਕਦੇ ਟਿੱਕਣ ਨਹੀਂ ਦੇਵੇਗਾ
ਕੋਈ ਨਵੀਂ ਗੱਲ
ਕੋਈ ਨਵਾਂ ਵਿਸ਼ਾ
ਕੋਈ ਨਵੀਂ ਸੋਚ
ਜਾਂ ਫਿਰ ਤਾਹਾਡੇ ਆਪਣੇ
ਵਿਸ਼ੇ ਤੋਂ ਬਾਹਰ ਕਿਸੇ ਹੋਰ ਵਿਸ਼ੇ ਤੇ
ਤੁਹਾਨੂੰ ਤੋੜੇਗਾ ਤੇ ਦੇਵੇਗਾ
ਤੁਹਾਨੂੰ ਕੋਈ ਨਵਾਂ ਦੁੱਖ

ਉਹ ਹਰਾਮਦਾ ਕਦੇ ਨਹੀਂ ਚਾਹੁੰਦਾ
ਕਿ ਤੁਸੀਂ ਆਪਣੇ ਜੀਵਨ ਵਿੱਚ ਰੁਕੋ
ਜਾਂ ਫਿਰ ਸੰਤੁਸ਼ਟ ਹੋ ਜਾਓ

**ਮਿੱਠੇ ਬੋਲਾਂ ਵਿੱਚ ਨਾ ਫਸੋ**

ਤੁਸੀਂ ਉਸ ਹਰਾਮਦੇ)ਰੱਬ (ਨੂੰ
ਬੋਲਦੇ ਨੂੰ ਨਹੀਂ ਸੁਣਿਆ ਹੈ
ਬਹੁਤ ਮਿੱਠਾ ਬੋਲਦਾ ਹੈ
ਆਵਾਜ ਸੁਣ  ਉਸ ਨੂੰ
ਪਿਆਰ ਕਰਨ ਨੂੰ
ਦਿਲ ਕਰਦਾ ਹੈ

ਸਾਰੀ ਦੁਨੀਆਂ ਨੂੰ
ਬੇਵਕੂਫ ਬਣਾ ਕਿ ਰੱਖਿਆ ਹੈ
ਇਸ ਹਰਾਮਦੇ ਦੱਲੇ ਨੇ

ਮਿੱਠੀ ਛੁਰੀ ਹੈ
ਹਰਾਮਦਾ ਦੱਲਾ
ਸਾਰੀ ਉਮਰ ਤੁਹਾਨੂੰ
ਪਿਆਰ ਨਾਲ ਪਲੋਸ ਕੇ
ਆਸ ਤੇ ਜਿਉਂਦਾ ਰੱਖਦਾ ਹੈ

ਤੁਸੀਂ ਵੀ ਉਸ ਦੀ
ਉਮੀਦ,ਆਸ ਤੇ ਆਪਣੀਆਂ
ਲੋੜਾ,ਸ਼ੋਕ,ਇੱਛਾਵਾਂ
ਪੂਰੀਆਂ ਹੋਣ ਦੀ ਉਮੀਦ ਤੇ
ਜਿਉਂਦੇ ਰਹਿੰਦੇ ਹੋ

ਉਹ ਤਾਹਨੂੰ ਮਿੱਠੇ ਅਹਿਸਾਸਾਂ
ਪਿਆਰੇ ਰਿਸ਼ਤਿਆ ਵਿੱਚ
ਬੰਨ੍ਹ ਕੇ ਰੱਖਦਾ ਹੈ
ਤੁਹਡੇ ਆਲੇ ਦੁਆਲੇ ਨੂੰ
ਸੁੰਦਰ ਬਣਾ ਕੇ ਰੱਖਦਾ ਹੈ

ਕਈ ਵਾਰੀ ਤਾਂ ਕਿਸੇ ਦੇ ਮੂਹੋਂ ਬੋਲ
ਆਪਣੀ ਹੋਂਦ ਦਾ ਅਹਿਸਾਸ
ਏਨੇ ਪਿਆਰ ਨਾਲ ਦਿੰਦਾ ਹੈ ਕਿ
ਤੁਸੀਂ ਸਭ ਤੋਂ ਖਾਸ ਹੋ
ਉਸ ਦੇ ਪਿਆਰ ਦਾ ਹਿੱਸਾ ਹੋ

ਪਰ ਤੁਸੀਂ ਉਸ ਦੀ ਖੇਡ ਵਿੱਚ
ਔਜਾਰ ਹੋ
ਜਿਸ ਨੂੰ ਵਰਤ  ਉਹ ਹਰਾਮਦਾ
ਆਪਣੀ ਖੇਡ ਚਲਾ ਰਿਹਾ ਹੈ
ਆਪਣਾ ਮਨੋਰੰਜਣ ਕਰ ਰਿਹਾ ਹੈ
ਆਪਣੀ ਸ਼ਕਤੀ ਸਾਭ ਰਿਹਾ ਹੈ
ਆਪਣਾ ਵਿਕਾਸ ਕਰ ਰਿਹਾ ਹੈ
ਆਪਣੇ ਆਪ ਨੂੰ ਹੋਰ
ਵਿਸ਼ਾਲ ਕਰ ਰਿਹਾ ਹੈ

ਤੁਸੀਂ ਉਸ ਹਰਾਮਦੇ ਦੇ
ਮਿੱਠੇ ਬੋਲਾਂ ਵਿੱਚ ਨਾ ਫਸੋ
ਆਪਣੀਆਂ ਲੋੜਾਂ ਤੇ ਸ਼ੋਕ ਆਪ ਪੂਰੇ ਕਰੋ
ਆਪਣੀ ਇੱਛਾ ਵੀ ਆਪ ਪੂਰੀ ਕਰੋ
ਕਿਉਂਕਿ ਉਸ ਦੀ ਸਿਰਜਣਾ ਵਿੱਚ
ਤੁਹਾਡੇ ਅਹਿਸਾਸਾਂ ,ਜਜਬਾਤਾਂ ਦੀ
ਕੋਈ ਥਾਂਹ ਨਹੀਂ
ਤੇ ਤੁਹਾਡੀ ਤੇ ਤੁਹਾਡੇ ਜੀਵਨ ਦੀ
ਕੋਈ ਔਕਾਤ ਨਹੀਂ।

**ਉਸਤਤ ਦੇ ਭੁੱਖਿਆ**

ਉਹ ਹਰਾਮਦਿਆ )ਰੱਬਾ(
ਜੇ ਤੂੰ  ਆਪਣੀ ਉਸਤਤ
ਆਪਣੀ ਮਹਿਮਾ,ਉਪਮਾ
ਦਾ ਭੱਖਾ ਨਹੀਂ
ਤਾਂ ਕਿਉਂ ਇਸ ਦੁਨੀਆਂ ਦੇ
ਹੁਣ ਤੱਕ ਦੇ ਭਗਤਾਂ ਨੂੰ
ਪਦਵੀਆਂ ਤੇ ਬਿਠਾਇਆ ਹੈ
ਕਿਉਂ ਸਾਰੇ ਹੁਣ ਤੱਕ ਦੇ ਭਗਤ
ਤੇਰੀ ਭਗਤੀ ਕਰਨ ਵਾਲੇ
ਆਪ ਵੀ ਪੂਜਣ ਯੋਗ ਬਣਾਕੇ ਰੱਖੇ ਨੇ

ਭਗਤਾਂ ਦੀ ਇੱਛਾ ਪੂਰਤੀ
ਪਰਤੀਕ ਹੈ ਇਸ ਗੱਲ ਦੀ
ਕਿ ਉਹਨਾਂ ਨੂੰ ਸਫਲਤਾ
ਤੂੰ ਆਪਣੀ ਉਸਤਤ ਦੇ ਕਾਰਨ ਹੀ ਦਿੱਤੀ ਹੈ

ਇਤਿਹਾਸ ਵਿੱਚ ਸਭ ਦੇ ਨਤੀਜੇ ਦਰਜ ਹਨ
ਜਿਹਨਾਂ ਤੇਰੀ ਭਗਤੀ ਕੀਤੀ
ਉਹਨਾਂ ਨੂੰ ਕਿਸੇ ਨਾ ਕਿਸੇ ਰੂਪ ਵਿੱਚ
ਮਾਨਤਾ ਪਰਾਪਤ ਹੈ
ਜਿਹੜੇ ਭਗਤੀ ਨਹੀਂ ਕਰਦੇ
ਉਹਨਾਂ ਦੀ ਕੋਈ ਗਿਣਤੀ ਨਹੀਂ

ਉਹ ਹਰਾਮਦਿਆ
ਤੂੰ ਵੀ ਤਾਂ ਭੁੱਖਾ ਏ
ਆਪਣੀ ਮਹਿਮਾ ਦਾ
ਆਪਣੀ ਉਪਮਾ ਦਾ

ਮੈਂ ਇਹ ਠੋਕ ਬਜਾ ਕੇ ਆਖਦਾ ਹਾਂ
ਕਿ ਮੈਂ ਨਾਸਤਿਕ ਨਹੀਂ
ਆਸਤਿਕ ਹਾਂ
ਮੈਂ ਵੀ ਤੇਰਾ ਰੂਪ ਕਈ ਵਾਰੀ ਦੇਖ ਚੁੱਕਾ ਹਾਂ

ਤੂੰ ਆਪਣੇ ਆਪ ਨੂੰ  ਹਮੇਸ਼ਾ
ਸਮਰੱਥ ਅਵਾਇਆ ਹੈ
ਆਪਣੇ ਗੁਣ ਹੀ ਲਿਖਵਾਏ ਨੇ
ਮੈਂ ਲਿਖਾਂ ਗਾ ਤੇਰੀ ਸੀਮਾ
ਤੇਰੀ ਔਕਤ
ਤੇਰੀਆਂ ਗਲਤੀਆਂ
ਤੂੰ ਹਮੇਸ਼ਾ ਤੋਂ ਪੂਰਾ ਨਹੀਂ ਸੀ
ਜੇ ਪੂਰਾ ਹੁੰਦਾ ਤਾਂ
ਦੁਨੀਆਂ ਦਾ ਬਾਰ ਬਾਰ
ਹੋਰ ਵਿਕਾਸ ਕਿਉਂ ਕਰਦਾ

ਨਵੀਆਂ ਖੋਜਾਂ
ਸਮੇਂ ਦੇ ਨਾਲ ਕਿਉ ਆਉਂਦੀਆਂ
ਸਿਰਜਣਾ ਵਿਚ ਸੁਧਾਰ ਕਿਉਂ ਆਉਂਦੇ
ਲੋਕਾਂ ਦਾ ਆਚਰਣ ਵਿਚਰਨ
ਯੁੱਗਾਂ ਨਾਲ ਕਿਉਂ ਬਦਲਦਾ

ਦੁਨੀਆਂ ਹਰ ਵਾਰ ਨਵੀਨਤਾ ਵੱਲ ਵੱਧ ਰਹੀ ਹੈ
ਤੂੰ ਉਸਤਤ ਦਾ ਭੁੱਖਾ ਆਪਣੀ ਨਵੀਨਤਾ
ਦੇ ਭਾਗੀਦਾਰ ਆਪਣੇ ਭਗਤਾ ਤੋਂ ਇਲਾਵਾ
ਕਿਸੇ ਨੂੰ ਨਹੀਂ ਬਣਾਉਂਦਾ

ਆਪਣੀ ਉਸਤਤ ਦੇ ਭੁੱਖਿਆ
ਆਪਣੇ  ਗੁਣਾ ਤੱਕ ਸੀਮਤ ਨਾ ਰਹਿ
ਆਪਣੀ ਔਕਾਤ ਵੀ ਲੋਕਾਂ ਨੂ  ਦੱਸ

ਲੋਕਾਂ ਦੀਆਂ ਲੋੜਾਂ ਦੀ ਪੂਰਤੀ ਤੋ ਦੇਰੀ  ਦਾ ਕਾਰਨ
ਆਪਣੀ ਅਸਮਰੱਥਾ ਵੀ ਲੋਕਾਂ ਨੂੰ ਦੱਸ
ਉਹ ਹਰਾਮਦਿਆ )ਬਿਨਾ ਪਿਓ ਵਾਲਿਆ(
ਬਹੁਤ ਕਮੀਆਂ ਨੇ ਤੇਰੀ ਇਸ ਦੁਨੀਆਂ ਵਿੱਚ
ਜਿਸ ਕਾਰਨ ਲੋਕ ਤੰਗ ਨੇ ਤੇ ਦੁੱਖੀ ਨੇ

**ਬੇਚਾਰਾ ਯਤੀਮ**

ਬੇਚਾਰਾ ਯਤੀਮ
ਆਪ ਹੀ ਕਰਦਾ ਹੈ
ਆਪਣੀ ਸਾਰੀ ਸਿਰਜਣਾ
ਆਪ ਹੀ ਪਾਲਦਾ ਹੈ ਇੱਕਲਾ
ਆਪ ਹੀ ਨਿਭਾਉਂਦਾ ਹੈ
ਇਸ ਸਿਰਜਣਾ ਦੀਆਂ
ਸਾਰੀਆਂ ਜ਼ੁੰਮੇਵਾਰੀਆਂ

ਕੋਈ ਨਹੀਂ ਉਸ ਦਾ ਸੰਗੀ -ਸਾਥੀ
ਜਿਸ ਨਾਲ ਉਹ ਸਾਝਾਂ ਕਰ ਸਕੇ
ਆਪਣੇ ਆਪ ਨੂੰ
ਆਪਣੀਆਂ ਸੋਚਾਂ ਨੂੰ
ਆਪਣੀਆਂ ਸਮਝਾਂ ਨੂੰ
ਆਪਣੀ ਨਵੀਨਤਾ ਨੂੰ
ਆਪਣੀ ਉਦਾਰਤਾ ਨੂੰ
ਕੀ ਮਿਲਿਆ ਉਸ ਨੂੰ ਰੱਬ ਬਣ ਕੇ
ਰਹਿ ਗਿਆ ਇੱਕਲਾ
ਆਪਣੀ ਸਿਰਜਣਾ ਨੂੰ
ਆਪ ਹੀ ਚਲਾਉਣ ਤੇ ਸਾਂਭਣ ਲਈ

ਉਸ ਦੇ ਇਸ ਦੁੱਖ ਦਾ
ਮੈਨੂੰ ਬਹੁਤ ਦੁੱਖ ਹੈ
ਬਹੁਤ ਅਫਸੋਸ ਹੈ
ਉਸ ਦੇ ਇੱਕ ਹੋਣ ਤੇ
ਸਰਵਸ਼ਕਤੀਮਾਨ ਹੋਣ ਤੇ
ਜਿਸ ਵਿੱਚ ਉਹ ਆਪਣਾ ਆਪ
ਕਿਸੇ ਨੂੰ ਦੱਸ ਹੀ ਨਹੀਂ ਸਕਦਾ

ਮੈਂ ਕਈ ਵਾਰੀ ਉਸ ਨੂੰ ਗਾਲਾਂ ਕੱਢੀਆਂ
ਉਸ ਦੀ ਇਸ ਬਕਵਾਸ ਸਿਰਜਣਾ ਲਈ
ਪਰ ਤਰਸ ਵੀ ਹੈ ਅੱਜ ਉਸ ਲਈ
ਸ਼ਾਇਦ ਉਸ ਇਕੱਲੇ ਦਾ
ਇਹੀ ਤਾਂ ਦਿਲ ਪਰਚਾਵਾ ਹੈ

ਉਸ ਯਤੀਮ ਦਾ ਕੋਈ ਤਾਂ
ਦੁੱਖ ਦਰਦ ਸੁਣੇ,ਕੋਈ ਤਾਂ ਬਣੇ
ਉਸ ਦਾ ਆਪਣਾ
ਜੋ ਉਸ ਦਾ ਸਾਥੀ ਹੋਵੇ
ਤੇ ਉਸ ਦੀ ਸਿਰਜਣਾ ਦੀਆਂ ਗਲਤੀਆਂ
ਉਸ ਨੂੰ ਦੱਸ ਸਕੇ

**ਨਵੀਂ ਸਿਰਜਣਾ**

ਐਡਾ ਕੀ ਐ ਤੇਰੇ ਵਿੱਚ)ਰੱਬਾ(
ਹਜਾਰਾਂ ਲੱਖਾਂ ਸਾਲ ਦੀ
ਉਮਰ ਦੇ ਤਜਰਬੇ ਨਾਲ
ਜੋ ਤੂੰ ਸਿਰਜਣਾ ਕੀਤੀ
ਜਿੰਨਾ ਤੂੰ ਵਿਕਾਸ ਕੀਤਾ ਹੈ
ਹਰ ਕੋਈ ਕਰ ਸਕਦਾ ਹੈ ਇਹ ਸਭ

ਮੇਰੀ ਉਮਰ ਨਿਰਧਾਰਿਤ ਕਰ
ਤੂੰ ਆਪਣੇ ਆਪ ਨੂੰ ਵੱਡਾ ਸਮਝਦਾ ਏ
ਜਿੰਨੀ ਉਮਰ ਤੇਰੀ ਹੈ
ਦੇ ਮੈਨੂੰ ਵੀ ਐਨੀ ਉਮਰ
ਐਨਾ ਤਜੁਰਬਾ ਫਿਰ ਦੱਸਾਂ ਗਾ
ਕਿ ਤੇਰੇ ਤੋਂ ਬਿਹਤਰ
ਸਿਰਜਣਾ ਕੀ ਹੁੰਦੀ ਹੈ

ਆਪਣੇ ਆਪ ਨੂੰ ਰੱਖਦਾ ਏ
ਬੰਧਨਾ ਤੋਂ ਬਾਹਰਾ
ਹਰ ਚੀਜ ਤੋਂ ਬਾਹਰਾ
ਤੇ ਤਮਾਸ਼ਾ ਦੇਖਦਾ ਏ ਸਾਡਾ
ਕਰ ਅਜਾਦ,ਮੁਕਤ,ਬੰਧਨ ਰਹਿਤ ਮੈਨੂੰ
ਫਿਰ ਦੱਸਾਂ ਤੈਨੂੰ ਰੱਬਾਈ ਕੀ ਹੁੰਦੀ ਹੈ

ਬਹੁਤ ਨੇ ਤੇਰੀ ਸਿਰਜਣਾ ਦੇ ਅਧੀਨ
ਤੇਰੇ ਮੁਰੀਦ ਜਿਹਨਾਂ ਨੂੰ ਤੂੰ
ਰੱਖਿਆ ਹੈ
ਆਪਣੇ ਰੱਬ ਹੋਣ ਦਾ
ਪਰਮਾਣ ਦੇਣ ਲਈ

ਕੁਝ ਵੀ ਨਹੀਂ ਐਸਾ ,ਜੋ ਤੂੰ ਕੀਤਾ ਹੈ
ਏਨੇ ਹਜਾਰਾਂ ਸਾਲਾਂ ਵਿੱਚ
ਇਹ ਸਭ ਕਰ ਦੇਣਾ
ਤੇ ਸਿਰਜ ਦੇਣਾ ਇਹ ਸਭ ਉੱਲਟਾ ਸਿੱਧਾ
ਇਹ ਤੇਰਾ ਨਹੀਂ ਸਮੇਂ ਦਾ ਕਮਾਲ ਹੈ

ਤੂੰ ਰੱਬ ਤਾ ਤਾਂ ਹੁੰਦਾ
ਜੇ ਕੋਈ ਹਜਾਰਾਂ ਸਾਲਾ ਦਾ ਵਿਕਾਸ
ਕੁਝ ਪਲਾਂ ਵਿੱਚ ਕਰ ਦਿੰਦਾ

ਹੰਕਾਰ ਔਕਾਤ ਦਾ ਹੁੰਦਾ ਹੈ
ਗਲਤੀਆਂ ਕਰ ਕਰ
ਉਹਨਾਂ ਤੋਂ ਸਿੱਖ ਲੈਣ ਦਾ ਕੀ ਹੰਕਾਰ
ਇਸੇ ਨੀਤੀ ਨਾਲ ਚਲਾ ਰਿਹਾ ਏ ਤੂੰ ਦੁਨੀਆਂ
ਕਿ ਇਨਸਾਨ ਤੋਂ ਗਲਤੀਆਂ ਕਰਵਾ ਕਰਵਾ
ਸਿੱਖਦਾ ਏ ਤੂੰ ਨਵੀ ਸਿਰਜਣਾ ਦੇ ਢੰਗ

ਤੇਰੀ ਔਕਾਤ ਮੇਰੇ ਅਧੀਨ ਹੈ
ਕਿਉਂਕਿ ਮੈਂ ਨਵੀਂ ਸਿਰਜਣਾ ਦਾ ਯੋਗੀ ਹਾਂ
ਤੇ ਤੂੰ ਮੇਰੇ ਤੇ ਆਪਣਾ ਦਾਅ ਖੇਡ ਰਿਹਾ ਹੈ
ਕੋਈ ਨਹੀਂ
ਪੂਰੀ ਕਰਾਂਗਾ
ਤੇਰੀ ਇਹ ਇੱਛਾ ਵੀ
ਬਹੁਤ ਥੋੜੇ ਸਮੇਂ ਵਿੱਚ ਨਵੀਂ ਵਿਸ਼ਾਲ
ਸਮਾਜਿਕ,
ਆਰਥਿਕ,
ਮਾਨਸਿਕ,
ਵਿਗਿਆਨਿਕ,
ਪਰਕਿਰਤਿਕ
ਸਿਰਜਣਾ ਕਰ

**ਜੀਵਨ ਕਰਮ**

ਮੈਂ ਇਹ ਕਵਿਤਾ ਵੀ
ਹਰਾਮਦਾ)ਰੱਬ (ਲਿੱਖ ਕੇ ਸ਼ੁਰੂ
ਕਰ ਸਕਦਾ ਹਾਂ
ਪਰ ਗੱਲ ਉਸ ਦੀ ਨੀਤੀ ਉੱਤੇ
ਚੁੱਕੇ ਜਾ ਰਹੇ ਸਵਾਲਾਂ ਦੀ ਹੈ
ਜੋ ਬਹੁਤ ਹੀ ਸਮਝ ਦਾ ਕੰਮ ਹੈ

ਉਹ ਜਾਣਦਾ ਹੈ
ਸਿਰਜਣਾ ਦੀ ਬਣਤਰ ਨੂੰ
ਤੇ ਇਹ ਵੀ ਜਾਣਦਾ ਹੈ
ਕਿ ਕੀ ਕਿਸ ਤਰ੍ਹਾਂ ਚਲਾਉਣਾ ਹੈ
ਅਤੇ ਕਿਸ ਤਰ੍ਹਾਂ ਚੱਲਦਾ ਰੱਖਣਾ ਹੈ

ਜੀਵਨ ਜਿਉਂਦੇ ਹੋਏ
ਤੁਸੀ ਕੀ ਭੋਗ ਰਹੇ ਹੋ
ਅਤੇ ਕਿਉਂ ਭੋਗ ਰਹੇ ਹੋ
ਇਹ ਸਭ ਉਸ ਦੀ
ਨੀਤੀ ਨਾਲ ਜੁੜਿਆ ਹੋਇਆ ਹੈ

ਉਹ ਤੁਹਾਨੂੰ
ਦੁੱਖ-ਤਕਲੀਫਾਂ
ਖੁਸ਼ੀ -ਸ਼ੌਕ
ਲੋੜਾਂ ਜਾ ਫਿਰ ਸਮਝ ਨਾਲ
ਕਰਮ ਦਿੰਦਾ ਹੈ

ਤੁਸੀਂ ਉਸੇ ਕਰਮ ਨਾਲ
ਜੀਵਨ ਸਮਝ ਵੱਲ੍ਹ ਨੂੰ ਤੁਰੇ ਰਹਿੰਦੇ ਹੋ
ਜੋ ਤੁਹਾਡੇ ਜੀਵਨ ਅੰਤ ਤੱਕ

ਪਹੁੰਚ ਤੁਹਾਡਾ ਗਿਆਨ ਜਾਂ
ਤੁਹਾਡੀ ਯੋਗਤਾ ਬਣਦਾ ਹੈ

ਇਹੀ ਖੇਡ ਹੈ
ਉਸ ਹਰਾਮਦੇ)ਰੱਬ (ਦੀ
ਜਿਸ ਨਾਲ ਉਹ ਚਲਾਉਂਦਾ ਹੈ
ਤੁਹਾਡੀ ਯੋਗਤਾ ਨਾਲ ਆਪਣਾ ਵਿਕਾਸ
ਅਤੇ ਅਗਲਿਆ ਦਾ ਨਵਾਂ ਰਾਹ
ਆਪਣੀ ਸਿਰਜਣਾ ਦਾ ਨਵਾਂ ਵਿਕਾਸ

ਤੁਹਾਡਾ ਜੀਵਨ ਕਰਮ ਵੀ
ਇਸ ਵਿੱਚ ਹੀ ਲੁਕਿਆ ਹੈ
ਜੋ ਇਸ ਸਵਾਲ ਦਾ ਜਵਾਬ
)ਕਿ ਮੈਂ ਇਸ ਦੁਨੀਆਂ ਵਿੱਚ ਕੀ ਕਰਨ ਆਇਆ ਹਾਂ ?(
ਲੱਭਦੇ ਹੋਏ ਪਰੇਸ਼ਾਨ ਰਹਿੰਦੇ ਹਨ
ਉਹ ਇਸ ਰਚਨਾਂ ਨੂੰ ਬਾਰ ਬਾਰ ਪੜ੍ਹਨ
ਤਾਂ ਜੋ ਉਹਨਾਂ ਨੂੰ ਆਪਣਾ ਮੂਲ
ਅਤੇ ਆਪਣਾ ਕਰਮ ਲੱਭ ਜਾਵੇ

**ਸਫਲ ਜੀਵਨ ਦੀ ਪ੍ਰੀਭਾਸ਼ਾ**

ਸਫਲ ਜੀਵਨ ਦੀ ਪ੍ਰੀਭਾਸ਼ਾ ਲਈ
ਤੁਸੀਂ ਕੋਈ ਵੀ ਘਟੀਆ ਸ਼ਬਦ ਵਰਤ ਸਕਦੇ ਹੋ
ਸ਼ਣਕਣਾ,ਛੁਛਣਾ,ਇਕ ਹੋਰ ਸ਼ਬਦ ਹੈ ਘੰਟਾ
ਤੁਸੀ ਇਹੋ ਜਿਹੇ ਜਾਂ
ਇਸ ਨਾਲ ਮਿਲਦੇ ਜੁਲਦੇ ਹੋਰ ਸ਼ਬਦ
ਵੀ ਵਰਤ ਸਕਦੇ ਹੋ

ਕਿਉਂਕਿ ਜੀਵਨ ਦੀ ਸਫਲਤਾ
ਕੁਝ ਨਹੀਂ ਹੈ
ਸੱਖ,ਦੱਖ ਦੋਹੇ ਜੀਵਨ ਦਾ ਹਿੱਸਾ ਹਨ
ਕੋਈ ਐਸਾ ਇਸ ਦੁਨੀਆ ਤੇ ਨਹੀਂ ਆਇਆ
ਜਿਸ ਨੇ ਸਰੀਰਕ,ਮਾਨਸਿਕ
ਸੱਖ-ਦੁੱਖ,ਖੁਸ਼ੀ-ਗਮੀ ਨਾ ਭੋਗੀ ਹੋਵੇ

ਧਰਮੀ,ਭਗਤ,ਅਵਤਾਰ
ਇਹ ਸਭ ਵੀ ਢੁੱਦੂ ਹੀ ਬਣੇ ਨੇ
ਉਸ ਹਰਾਮਦੇ ਰੱਬ ਹੱਥੋਂ
ਰੱਬ ਨੇ ਇਹਨਾਂ ਨੂੰ ਦਿੱਤਾ ਹੈ
ਇਨ੍ਹਾਂ ਦੇ ਮਰਨ ਤੋਂ ਬਾਅਦ
ਦੁਨੀਆਂ ਨੂੰ ਇਨ੍ਹਾਂ ਦਾ ਨਾਮ
ਸੁੱਖ ਤੇ ਖੁਸ਼ੀ ਦੀ ਆਸ ਬਨਾਉਣ ਲਈ
ਤੇ ਇਹ ਆਪ ਜਿਉਂਦੇ ਜੀ
ਭੋਗਦੇ ਰਹੇ ਨੇ ਤਕਲੀਫਾਂ
ਖੇਡਦੇ ਰਹੇ ਨੇ ਸੰਤੁਸ਼ਟੀ ਸੰਤੁਸ਼ਟੀ

ਇਹ ਸੱਖ-ਦੁੱਖ,ਗਿਆਨ,ਸੰਤੁਸ਼ਟੀ,
ਵਿਦਵਤਾ,ਬ੍ਰਹਮੰਤਾ
ਇਹ ਸਭ ਘੰਟਾ ਹੁੰਦਾ ਹੈ

ਜਿਸ ਨਾਲ ਕੁਝ ਨਹੀਂ ਬਦਲਦਾ
ਗੇਮ ਸਿਰਫ ਇਹ ਹੈ
ਕਿ ਤੁਹਾਨੂੰ ਰੱਬ ਨੇ ਦੁਨੀਆ ਤੇ ਭੇਜ ਕੇ ਦਿੱਤਾ
ਤਸੀਹੇ ਸਹਿਣ ਲਈ
ਤੁਸੀਂ ਇਹਨਾਂ ਨੂੰ ਖੁਸ਼ੀ
ਅਤੇ ਉਸ ਦੀ ਰਜਾ ਸਮਝ ਕੇ ਮੰਨਦੇ ਹੋ
ਜਾਂ ਇਨਕਾਰ ਕਰਦੇ ਹੋਏ ਰੋਂਦੇ ਪਿੱਟਦੇ ਮੰਨਦੇ ਹੋ

ਕਾਂਮ,ਕ੍ਰੋਧ,ਲੋਭ,ਮੋਹ,ਹੰਕਾਰ
ਤੇ ਕਾਬੂ ਪਾ ਲੈਣਾ ਵੀ ਕੁਝ ਨਹੀਂ ਹੁੰਦਾ
ਜਦੋਂ ਉਸ ਹਰਾਮਦੇ ਦੇ ਇਸ ਚੱਕਰਵਿਊ ਵਿਚ
ਤੁਸੀ ਕੁਝ ਬਦਲ ਨਹੀਂ ਸਕਦੇ

ਜਨਮ ਸਥਿਰ ਹੈ
ਮੌਤ ਸਥਿਰ ਹੈ
ਧਰਤੀ,ਪਰਕਿਰਤੀ ਸਥਿਰ ਹੈ
ਤੁਹਾਡੇ 100ਸਾਲਾ ਜੀਵਨ ਵਿਚ
ਪਰਕਿਰਤੀ,ਬਨਸਪਤੀ ਜਿੰਨਾਂ ਕੁ ਬਦਲਦੀ ਹੈ
ਉਸ ਨਾਲ ਤੁਹਾਡੇ ਜੀਵਨ ਤੇ ਕੋਈ ਫਰਕ ਨਹੀਂ ਪੈਂਦਾ
ਤੁਸੀਂ ਬੰਦੇ ਦਾ ਬਾਂਦਰ ਰੂਪ ਨਹੀਂ ਦੇਖਿਆ
ਤੁਸੀਂ ਹਜਾਰਾਂ ਲੱਖਾਂ ਸਾਲਾਂ ਦਾ ਧਰਤੀ ਦਾ ਸਫਰ ਨਹੀਂ ਦੇਖਿਆ
ਇਤਿਹਾਸ ਦੇ ਮੀਟਰ ਨਾਲ ਇੱਕ ਕਿਆਸਾ ਮਿਣਦੇ ਹੋ
ਕਿ ਉਸ ਹਰਾਮਦੇ ਨੇ ਕੀ ਕੀ ਬਦਲਿਆ ਹੈ
ਤੁਹਾਡੇ ਆਲੇ ਦੁਆਲੇ ਵਿਚ

ਤੁਹਾਡੀ ਹਾਸੋ ਹੀਣੀ ਹਾਲਤ ਹੈ
ਜੇ ਤੁਸੀ ਉਸ ਦੇ ਬਦਲਾਓ ਨੂੰ ਦੇਖਣ ਦੀ ਕੋਸ਼ਿਸ਼ ਕਰਦੇ ਹੋ
ਤਾਂ ਜੇ ਤੁਸੀਂ ਬੱਚੇ ਹੁੰਦੇ ਹੋ ਬਹੁਤ ਕੁਝ ਸਮਝ ਨਹੀਂ ਪਾਉਂਦੇ
ਕਦੇ ਤੁਸੀਂ ਜਵਾਨ ਹੁੰਦੇ ਹੋ
ਅਪਣੇ ਆਲੇ ਦੁਆਲੇ ਵਿਚ ਏਨੇ ਉਲਝੇ ਹੁੰਦੇ ਹੋ ਤਾਂ

ਵੀ ਉਸ ਦੀ ਕਿਰਿਆ ਨੂੰ ਨਹੀਂ ਦੇਖ ਪਾਉਂਦੇ
ਫਿਰ ਤੁਸੀਂ ਕਦੇ ਬੁੱਢੇ ਹੁੰਦੇ ਹੋ
ਸਮਝ ਕੇ ਵੀ ਕੁਝ ਕਰਨ ਜੋਗੇ ਨਹੀਂ ਰਹਿੰਦੇ

ਉਹ ਹਰਾਮਦਾ ਤੁਹਾਡੀ ਪ੍ਰਵਾਹ ਕੀਤੇ ਬਿਨਾਂ
ਕਈ ਹਜਾਰਾਂ ਲੱਖਾਂ ਸਾਲਾਂ ਤੋਂ
ਨਿਰੰਤਰ ਤੁਰਿਆ ਜਾ ਰਿਹਾ ਹੈ
ਤੁਹਾਡੀ ਪ੍ਰਵਾਹ ਕੀਤੇ ਬਿਨਾਂ
ਤੁਹਾਨੂੰ ਕਿੜਿਆਂ ਮਕੋੜਿਆਂ ਦੀ ਤਰਾਂ
ਇਨਸਾਨ ਨੂੰ ਜੰਮਦਾ ਤੇ ਦਰੜਦਾ)ਮਾਰਦਾ (
ਜਾ ਰਿਹਾ ਹੈ
ਜਿਸ ਵਿਚ ਸਫਲ ਜੀਵਨ,
ਜਾਂ ਸਫਲ ਮੌਤ ਕੁਝ ਵੀ ਨਹੀਂ
ਸਭ ਤੁਹਾਡੀਆਂ ਬਣਾਈਆਂ ਹੋਈਆਂ ਪ੍ਰੀਭਾਸ਼ਾਵਾਂ ਨੇ
ਜਿਹਨਾਂ ਨੇ ਉਸ ਹਰਾਮਦੇ ਦਾ ਕਦੇ ਕੁਝ ਨਹੀਂ ਬਦਲਿਆ

ਇਸ ਧਰਤੀ ਤੇ ਤੁਸੀਂ ਕੁੱਝ ਘਟਾ ਨਹੀਂ ਸਕਦੇ
ਕੁਝ ਵਧਾ ਨਹੀਂ ਸਕਦੇ
ਇੱਥੇ ਖਾਓ,ਇੱਥੇ ਹੀ ਪੀਓ
ਫਿਰ ਇਸ ਧਰਤੀ ਦੇ ਉੱਤੇ ਹੀ ਹੱਗੋ,ਮੂਤੋ
ਮਿੱਟੀ ਦੀ ਬਣਤਰ ਵਿਚੋਂ ਬਣੋਂ
ਮਿੱਟੀ ਵਿੱਚ ਹੀ ਮਿਲ ਜਾਓ

ਜਿਹੜੇ ਆਖਦੇ ਨੇ ਤੁਹਾਡਾ ਨਾਮ ਦੁਨੀਆ ਤੇ ਰਹਿੰਦਾ ਹੈ
ਉਹਨਾਂ ਫੁੱਦੂਆਂ ਨੂੰ ਸਮਝਾਓ ਇਹ ਨਾਮ ਨੁਮ ਵੀ
ਲੋਕਾਂ ਵਿਚ ਹੀ ਹੈ ਤੇ ਲੋਕਾਂ ਨੂੰ ਸਿੱਖਿਆਵਾਂ ਦੇਣ ਲਈ ਹੀ ਹੈ
ਰੱਬ ਰੁਬ ਨੂੰ ਇਸ ਨਾਲ ਕੋਈ ਮਤਲਬ ਨਹੀਂ
ਉਸ ਉੱਤੇ ਇਸ ਦਾ ਕੋਈ ਅਸਰ ਨਹੀਂ

**ਤੁਹਾਡਾ ਤਮਾਸ਼ਾ**

ਇਹ ਕੋਈ ਫਿਲਾਸਫੀ ਨਹੀਂ
ਕਿ ਜੀਵਨ ਕਿਸ ਨੇ ਚੰਗਾ ਬਤੀਤ ਕੀਤਾ
ਇਥੇ ਕੋਈ ਮਸਲਾ ਵੀ ਨਹੀਂ
ਕਿ ਮੌਤ ਕਿਸ ਨੂੰ ਨਹੀਂ ਆਉਣੀ

ਦੁਨੀਆਂ ਦਾ ਹਰ ਇਨਸਾਨ
ਉਸ ਦੀ ਬਣਤਰ ਦਾ ਹਿੱਸਾ ਹੈ
ਜਨਮ ਅਤੇ ਮੌਤ ਹਰ ਕਿਸੇ ਦੇ ਹਿੱਸੇ ਨੇ

ਜੀਵਨ ਵਿਚ ਚੰਗਿਆਈ ਬੁਰਾਈ
ਸੁੱਖ ਦੁੱਖ ਵੀ ਜੀਵਨ ਦਾ ਹਿੱਸਾ ਨੇ
ਕੋਈ ਐਸਾ ਨਹੀਂ
ਜੋ ਸਿਰਫ ਸੁੱਖ ਹੀ ਭੋਗ ਰਿਹਾ ਹੋਵੇ
ਕੋਈ ਐਸਾ ਨਹੀਂ
ਜੋ ਸਿਰਫ ਦੁੱਖ ਹੀ ਭੋਗ ਰਿਹਾ ਹੋਵੇ

ਉਸ ਦੀ ਬਣਤਰ ਵਿਚ
ਆਪਣੇ ਆਪ ਤੇ ਹੰਕਾਰ ਦਾ ਹੱਕ ਸਭ ਨੂੰ ਹੈ
ਕਈ ਵਾਰੀ ਵੱਡੇ ਦਾ ਹੰਕਾਰ ਛੋਟਾ ਹੈ
ਤੇ ਛੋਟੇ ਦਾ ਹੰਕਾਰ ਵੱਡਾ

ਹੰਕਾਰ ਭਾਵੇਂ ਪੰਜਾਂ ਵਿਚੋਂ ਇੱਕ ਹੈ
ਪਰ ਇਹੀ ਖੁਸ਼ੀ ਦਾ ਕਾਰਨ ਵੀ ਹੁੰਦਾ ਹੈ
ਤੁਹਾਨੂੰ ਖੁਸ਼ੀ ਵੀ ਦਿੰਦਾ ਹੈ

ਆਪਣੇ ਆਪ ਦੀ ਮੌਤ ਲਈ
ਆਪਣੇ ਆਪ ਤੋਂ ਦੂਰ ਰਿਹਾ ਕਰੋ
ਤੁਹਾਨੂੰ ਜੀਵਨ ਮਿਲੇਗਾ
ਜਿਸ ਦੇ ਅਸਲ ਮਾਇਨੇ

ਇਸ ਦੁਨੀਆਂ ਵਿਚ ਆਏ
ਕਿਸੇ ਭੈਣਚੋਦ ਨੂੰ ਨਹੀਂ ਪਤਾ

ਮੈਂ ਇਸ ਕਵਿਤਾ ਵਿਚ ਉਸ ਹਰਾਮਦੇ)ਰੱਬ(ਦਾ
ਜਿਕਰ ਨਹੀਂ ਕੀਤਾ ਕਿਉਂਕਿ
ਉਸ ਹਰਾਮਦੇ ਨੂੰ
ਤੁਹਾਡੇ ਜੀਵਨ ਅਤੇ ਮੌਤ ਨਾਲ
ਕੋਈ ਮਤਲਬ ਨਹੀਂ
ਉਸ ਮੇਰੇ ਸਾਲੇ ਕੋਲੇ
ਮਰੇ ਜੰਮੇ,ਜੰਮਕੇ ਮਰਿਆ ਦਾ
ਕੋਈ ਹਿਸਾਬ ਕਿਤਾਬ ਨਹੀਂ

ਜਿਵੇਂ ਇਹ ਕਵਿਤਾ ਬਕਵਾਸ ਹੈ
ਜਿਸ ਦਾ ਕੋਈ ਮਤਲਬ ਨਹੀਂ
ਉਸੇ ਤਰ੍ਹਾਂ ਇਹ ਦੁਨੀਆ ਬਕਵਾਸ ਹੈ
ਜਿਸ ਦਾ ਕੋਈ ਮਤਲਬ ਨਹੀਂ

ਮੈਂ ਇਨਸਾਨ ਹਾਂ
ਮੇਰਾ ਧਰਮ ਇਨਸਾਨੀਅਤ ਹੈ
ਮੇਰੇ ਅੰਦਰ ਵੀ ਦੁਨੀਆ ਲਈ,ਲੋਕਾਂ ਲਈ
ਇਨਸਾਨੀਅਤ ਹੈ
ਮੈਂ ਸਮਾਜ ਗੰਦਾ ਨਹੀਂ ਕਰ ਸਕਦਾ
ਮੈਂ ਆਪਣੀ ਖੁਸ਼ੀ ਲਈ
ਦੁਨੀਆ ਤੇ ਹਾਹਾਕਾਰ ਨਹੀਂ ਮਚਾ ਸਕਦਾ

ਪਰ ਉਹ ਤਾਂ ਹਰਾਮਦਾ ਰੱਬ ਹੈ
ਜੋ ਇਨਸਾਨ ਨਹੀਂ ਹੈਵਾਨ ਹੈ
ਆਪਣੀ ਛੋਟੀ ਵੱਡੀ ਖੁਸ਼ੀ ਲਈ
ਮਚਾਉਂਦਾ ਹੈ ਹਾਹਾਕਾਰ
ਅਤੇ ਦੇਖਦਾ ਹੈ ਤੁਹਾਡਾ ਤਾਮਾਸ਼ਾ

**ਸਾਲੀ ਜ਼ਿੰਦਗੀ**

ਜ਼ਿੰਦਗੀ ਹੈ
ਇਹ ਸਾਲੀ ਕਿਹੜਾ
ਕਿਸੇ ਨੂੰ ਸਮਝ ਆਈ
ਜੀਅ ਰਿਹਾ ਹੈ ਹਰ ਕੋਈ
ਆਪਣੇ ਤਰੀਕੇ ਨਾਲ
ਕਿਹੜਾ ਕਿਸੇ ਨੂੰ ਇਸ ਤੋਂ ਤਸੱਲੀ ਆਈ

ਮੈਂ ਸੋਚਦਾ ਸੀ
ਕਿਸੇ ਸਿਆਣੇ ਕੋਲੇ
ਸ਼ਾਇਦ ਕੁਝ ਹੈ
ਪਰ ਕਿਸੇ ਸਿਆਣੇ ਨੂੰ ਵੀ
ਕੁਝ ਪਤਾ ਨਹੀਂ ਹੈ ਜ਼ਿੰਦਗੀ ਦੇ ਬਾਬਤ
ਇਸ ਸਾਲੀ ਨੇ ਹਰ ਵਾਰ
ਕੋਈ ਨਵੀਂ ਗੱਲ ਹੈ ਬਣਾਈ

ਬੜੇ ਜਿੰਦਾ ਦਿਲ ਲੋਕ ਨੇ
ਇਸ ਦੁਨੀਆਂ ਤੇ
ਪਰ ਮਰ ਮਰ ਕੇ ਜੀਣ ਤੋਂ ਬਾਅਦ ਹੀ
ਜਿੰਦਾ ਦਿਲੀ ਸਭ ਨੂੰ ਸਮਝ ਹੈ ਅਈ
ਫਿਰ ਵੀ ਇਹ ਸਾਲੀ ਕਿਹੜਾ ਪੂਰੀ ਤਰ੍ਹਾਂ
ਕਿਸੇ ਨੂੰ ਸਮਝ ਆਈ

ਫੁਕਰੀ ਤੇ ਹੰਕਾਰ ਵਿਚ ਜਿਉਣਾ
ਆਪਣੇ ਆਪ ਨੂੰ ਖਾਸ ਸਮਝ ਜਿਉਣਾ
ਗਲਤੀਆ ਨੂੰ ਨਾ ਮੰਨਦੇ ਹੋਏ ਜਿਉਣਾ
ਨਾ ਸਮਝਦੇ ਹੋਏ ਜਿਉਣਾ
ਕਿਸੇ ਬੇਵਕੂਫ ਨੂੰ
ਇਹ ਗੱਲ ਸਮਝ ਨਹੀਂ ਆਈ

ਰੱਬ ਦਾ ਪਾਪ ਹੈ ਇਨਸਾਨ ਲਈ
ਰੱਬ ਦਾ ਦਿਤਾ ਇਹ ਜੀਵਨ
ਕਦੋਂ ਕਹਾਂਗਾ ਕਿ
ਇਸ ਜੀਵਨ ਦੀ ਸੱਚੀ ਖ਼ੁਸ਼ੀ
ਕਿਸੇ ਦੇ ਹਿੱਸੇ ਹੈ ਆਈ
ਹਰ ਕੋਈ ਉਸ ਦੀ ਆਸ ਤੇ ਹੈ ਬੈਠਾ
ਕਿ ਰੱਬ ਸਭ ਠੀਕ ਕਰੇਗਾ
ਸਾਰੀ ਸਾਰੀ ਉਮਰ ਉਡੀਕਦਿਆਂ ਹੈ ਲੰਘਦੀ
ਪਰ ਇਕ ਮੁੱਠੀ ਚੁੱਕ ਦੂਜੀ ਤਿਆਰ ਹੈ ਆਈ
ਇਹ ਸਾਲੀ ਜ਼ਿੰਦਗੀ
ਕਿਸੇ ਦੇ ਸਮਝ ਨਹੀਂ ਆਈ

**ਦੇ ਜਵਾਬ**

ਬਿਨਾ ਕਾਰਨ ਤੋਂ
ਅਸੀ  ਜੀਆ ਰਹੇ ਹਾਂ
ਇਸ ਦੁਨੀਆਂ ਤੇ
ਕੋਈ ਕਾਰਨ ਨਹੀਂ
ਕਿਸੇ ਕੋਲੇ ਕੋਈ ਸਹੀ ਜਵਾਬ ਨਹੀਂ
ਇਸ ਬਕਵਾਸ ਜੀਵਨ ਤੇ ਮੌਤ ਦਾ

ਉਸ ਹਾਰਾਮਦੇ)ਰੱਬ (ਨੇ
ਸਾਨੂੰ ਫਸਾਇਆ ਹੋਇਆ ਹੈ
ਕਾਮ,ਕ੍ਰੋਧ ,ਲੋਭ ,ਮੋਹ ,ਹੰਕਾਰ ਵਿੱਚ
ਪਰ ਇਨਸਾਨ ਦੀ ਮੌਤ ਦੇ ਨਾਲ
ਇਸ ਸਭ ਦਾ ਵੀ ਕੋਈ ਮਤਲਬ ਨਹੀਂ ਰਹਿੰਦਾ

ਉਸ ਹਰਾਮਦੇ ਦੀ ਫਿਤਰਤ ਹੈ
ਤਮਾਸ਼ਾ ਦੇਖਣਾ ਤੁਹਾਡਾ
ਤੁਹਾਨੂੰ ਹੱਸਦਿਆਂ,ਰੋਦਿਆਂ ਦੇਖਣਾ
ਤੁਹਾਡੀ ਜੀਵਨ ਤੇ ਮੌਤ ਪ੍ਰਤੀ ਲਾਚਾਰੀ ਦੇਖਣਾ

ਆਪ ਉਹ ਕੁਝ ਵੀ ਭੋਗ ਨਹੀਂ ਸਕਦਾ
ਮੈਂ ਕਈ ਵਾਰੀ ਆਖਿਆ ਹੈ
ਉਸ ਹਾਰਮਦੇ ਨੂੰ
ਧਰਤੀ ਤੇ ਆ
ਮੇਰਾ ਸਾਹਮਣਾ ਕਰਕੇ ਦਿਖਾ

ਦਿਖਾ ਇਕ ਇਨਸਾਨ ਦੀ ਤਰ੍ਹਾਂ
ਜੀਵਨ ਬਿਤਾ ਕੇ
ਭੋਗ ਦੁੱਖ-ਸੁੱਖ
ਮਾਣ ਕਾਮ ,ਕ੍ਰੋਧ,ਲੋਭ,ਮੋਹ ,ਹੰਕਾਰ

ਤੇਰੀ ਔਕਾਤ ਤੈਨੂੰ ਪਤਾ ਲੱਗੇ
ਮੌਤ ਦਾ ਤੈਨੂੰ ਡਰ ਹੋਵੇ
ਸਰੀਸਕ ਕਸ਼ਟ
ਮਾਨਸਿਕ ਰੋਗ
ਸਮਾਜਿਕ ਬੰਧਨ
ਪਰਿਵਾਰਕ ਮੋਹ
ਆਰਥਿਕ ਬੋਝ
ਤੈਨੂੰ ਦੱਸਣ ਕੀ ਗੰਦ ਪਾਇਆ ਹੈ ਤੂੰ
ਇਹ ਦੁਨੀਆਂ ਬਣਾ ਕੇ

ਲੋੜਾਂ ਤੇ ਸ਼ੌਕ ਦੇ ਚੁੱਲੇ ਵਿੱਚ
ਬਲ ਰਹੇ ਨੇ ਲੋਕ
ਤੂੰ ਆਪਣੇ ਮਜੇ ਸੇਕ ਰਿਹਾ ਹੈ

ਫੀਲਿੰਗ ,ਅਹਿਸਾਸ,ਜਜ਼ਬਾਤ ਮਾਰਕੇ
ਕਾਮ,ਕ੍ਰੋਧ ਲੋਭ ,ਮੋਹ,ਹੰਕਾਰ
ਨੂੰ ਛੱਡ ਅਵਤਾਰੀ ਪੁਰਸ਼ ਕਿਵੇਂ ਜਿਉਂਦੇ ਰਹੇ
ਇਹ ਭੋਲੇ ਲੋਕ
ਇਹ ਸਭ ਨਹੀਂ ਜਾਣਦੇ
ਤੂੰ ਰੱਬ ਬਣ ਹਮੇਸ਼ਾ ਬੈਠਾ ਰਿਹਾ ਹੈ
ਆਪਣੇ ਤਖਤ ਉੱਤੇ

ਤੈਨੂੰ ਕੋਈ ਚਪੇੜਾਂ ਮਾਰ ਮਾਰ ਪੁੱਛੇ
ਕੀ ਕਾਰਨ ਹੈ
ਜਿਉਣ ਦਾ ਤੇ ਮਾਰਨ ਦਾ
ਕਿੰਨੇ ਦੁਨੀਆਂ ਤੇ  ਆ ਕੇ ਚਲੇ ਗਏ
ਸਾਰੇ ਆਪਣੀ ਆਪਣੀ ਸੋਚ ਅਨੁਸਾਰ
ਜੀਵਨ ਦੇ ਕਾਰਨ ਲਿਖ ਗਏ
ਸਾਰੀਆਂ ਵਿਚਾਰਧਾਰਾਵਾਂ ਬਕਵਾਸ ਨੇ
ਕੋਈ ਕੁਝ ਵੀ ਨਤੀਜਾ ਪੂਰਨ ਗੱਲ ਨਹੀਂ

**ਤੁਸੀਂ ਰੱਬ**

ਕੀ ਤੁਸੀਂ ਕਿਸੇ ਨੂੰ
ਕੁਝ ਦੇਰ ਦੀ ਖੁਸ਼ੀ ਦੇ ਸਕਦੇ ਹੋ
ਜੇ ਹਾਂ ਤਾਂ
ਮੈਂ ਤੁਹਾਨੂੰ ਕੁਝ ਦੇਰ ਲਈ
ਰੱਬ ਕਹਾਂ ਗਾ
ਕਿਉਂਕਿ ਉਸ ਕੋਲ ਸਮਾਂ ਨਹੀਂ ਹੈ
ਕਿਸੇ ਨੂੰ ਆਪ ਜਾ ਕੇ ਖੁਸ਼ੀ ਦੇਣ ਦਾ

ਤੁਸੀਂ ਬਣ ਸਕਦੇ ਹੋ
ਆਪਣੇ ਮਨ-ਮੰਦਰ ਵਿੱਚ ,ਆਪਣੇ ਰੱਬ
ਜੋ ਹਰ ਵੇਲੇ ਸੋਚ ਸਕਦਾ ਹੈ
ਕਿਸੇ ਨੂੰ ਖੁਸ਼ੀ ਦੇਣ ਲਈ
ਇਨਸਾਨੀਅਤ ਨਾਲ ਭਰਿਆ ਹੋਇਆ ਰੱਬ

ਮੈਂ ਜਾਣਦਾ ਹਾਂ
ਕਿ ਰੱਬ ਦੀ ਕੋਈ ਔਕਾਤ ਨਹੀਂ
ਕਿ ਉਹ ਹਰ ਕਿਸੇ ਨੂੰ ਆਪ ਜਾ ਖੁਸ਼ੀ ਦੇਵੇ
ਤੁਸੀਂ ਕਿਸੇ ਦੇ ਕੁਝ ਸਮੇਂ ਲਈ ਰੱਬ ਬਣੋਂ
ਤਾਂ ਜੋ ਤੁਹਾਡਾ ਵੀ ਕੋਈ ਰੱਬ ਬਣਦਾ ਰਹੇ

ਉਸ ਦੀ ਇਸ ਸਿਰਜਣਾ ਵਿੱਚ
ਉਹ ਅਧੂਰਾ ਹੈ
ਤੁਸੀਂ ਉਸ ਨੂੰ ਪੂਰਾ ਕਰ ਸਕਦੇ ਹੋ
ਆਪਣੇ ਆਲੇ-ਦੁਆਲੇ ਨੂੰ ਖੁਸ਼ੀਆਂ ਨਾਲ ਭਰ

ਹਰ ਕਿਸੇ ਦੀ ਖੁਸ਼ੀ
ਉਹ ਆਪ ਪੂਰੀ ਕਰੇ
ਇਹ ਸੰਭਵ  ਨਹੀਂ

ਹਰ ਕਿਸੇ ਦੀ ਖੁਸ਼ੀ
ਤੁਸੀਂ ਪੂਰੀ ਕਰੋ
ਇਹ ਵੀ ਸੰਭਵ ਨਹੀਂ
ਪਰ ਤੁਸੀਂ ਆਪਣਾ ਯੋਗਦਾਨ
ਦਰਜ ਕਰ ਸਕਦੇ ਹੋ
ਆਪਣੀ ਸੋਚ ਸਮਝ ਨਾਲ
ਕਿਸੇ ਨੂੰ ਕੁਝ ਸਮੇਂ ਦੀ ਖੁਸ਼ੀ ਦੇ ਕੇ

**ਦੁੱਖਾਂ ਦਾ ਤਜਰਬਾ**

ਮੇਰੀ ਸਮਝ ਮੁਤਾਬਿਕ
ਦੁੱਖ ਕਿਸੇ ਨੂੰ ਨਾ ਦਿਓ
ਇਹੀ ਜੀਵਨ ਧਰਮ
ਜੀਵਨ ਆਚਰਨ
ਤੇ ਜੀਵਨ ਵਿਚਰਨ ਹੈ

ਜੇ ਹੋ ਸਕੇ ਤਾਂ
ਕਿਸੇ ਦੀ ਮਦਦ ਕਰੋ
ਪਰ ਕੀ ਤੁਸੀਂ
ਕਿਸੇ ਨੂੰ ਦੁੱਖ ਤੋਂ
ਦੂਰ ਰੱਖਣ ਦੇ ਸਮਰੱਥ ਹੋ ?

ਜਦੋਂ ਤੁਸੀਂ ਕਿਸੇ ਨੂੰ
ਪਰੋਟੈਕਟ ਕਰਦੇ ਹੋ
ਤਾਂ ਉਸ ਨੂੰ ਵਾਝਿਆਂ
ਕਰ ਦਿੰਦੇ ਹੋ
ਉਸ ਗਿਆਨ ਤੋਂ
ਜੋ ਉਸ ਨੂੰ
ਪਰਟੈਕਸ਼ਨ ਕਾਰਨ ਨਹੀਂ ਮਿਲ ਸੱਕਿਆ

ਬਹੁਤ ਸਾਰੇ ਮਰਦ,ਔਰਤਾਂ,ਬੱਚੇ
ਆਪਣੇ ਫੈਸਲੇ ਨਹੀਂ ਲੈ ਪਾਉਂਦੇ
ਤੇ ਕਈ ਵਾਰੀ
ਉਹ ਇਸ ਯੋਗ ਵੀ ਨਹੀਂ
ਬਣ ਪਾਉਂਦੇ
ਕਿ ਉਹ ਜੀਵਨ ਫੈਸਲੇ ਲੈ ਸਕਣ

ਕਿਉਂਕਿ ਉਹਨਾਂ ਨੂੰ

ਚੱਕ ਰੱਖਿਆ ਹੁੰਦਾ ਹੈ
ਕਿਸੀ ਮਦਦਗਾਰ ਨੇ
ਕਿਸੇ ਪਰਿਵਾਰ ਦੇ ਵੱਡੇ ਨੇ
ਜੋ ਉਹਨਾਂ ਨੂੰ ਧੱਕੇ ਖਾ ਕੇ
ਆਉਣ ਵਾਲੀ ਅਕਲ ਨਹੀਂ ਲੈਂਣ ਦਿੰਦਾ

ਇਹ ਸਵਾਲ ਮੇਰਾ ਮੇਰੇ ਤੋਂ ਹੈ
ਕਿ ਜੇ ਕੋਈ ਮੈਨੂੰ ਦੁੱਖ ਨਹੀਂ ਦਿੰਦਾਂ
ਜਾਂ ਮੈਂ ਕਿਸੇ ਦੇ ਦੁੱਖ ਦਾ ਕਾਰਨ ਨਹੀਂ ਬਣਦਾ
ਤਾਂ ਕੀ ਮੇਰਾ ਆਚਰਨ ਵਿਚਰਨ
ਕਿਵੇਂ ਵਿਕਸਤ ਹੁੰਦਾ?

ਜੇ ਮੇਰਾ ਜੀਵਨ
ਚੰਗੀ ਸੋਚ ਕਾਰਨ ਉੱਚਾ ਹੈ
ਤਾਂ ਵੀ ਇਸ ਚੰਗਿਆਈ ਤੋਂ
ਲੋਕ ਸੰਤੁਸ਼ਟ ਨਹੀਂ

ਇਹ ਫੈਸਲਾ
ਰੱਬ ਹੀ ਕਰ ਸਕਦਾ ਹੈ
ਕਿ ਚੰਗਿਈਆਂ,ਚੰਗੇ ਕੰਮ,
ਕਿਸੇ ਦੀ ਮਦਦ ਕਰਨਾ
ਕਿਸੇ ਨੂੰ ਕੀ ਦਿੰਦਾ ਹੈ
ਕੁਝ ਸਮੇਂ ਦੀ ਖੁਸ਼ੀ
ਜਾਂ ਫਿਰ ਵਾਂਝਿਆਂ ਕਰਦਾ ਹੈ
ਕੰਮ ਦੇ ਨਾਲ ਆਉਣ ਵਾਲੇ ਤਜੁਰਬੇ ਤੋਂ

## ਹੋਂਦ ਦਾ ਝੂਠ

ਕਵਿਤਾ ਕਹਿੰਦੀ ਅਜ ਝੂਠ ਬੋਲ
ਮੇਰੇ ਸ਼ਬਦਾਂ ਅੰਦਰ
ਮੇਰੀ ਬਣਤਰ ਲਈ
ਮੈਂ ਲਿਖਿਆ ਰੱਬ ਨਹੀਂ ਹੈ
ਕਹਿੰਦੀ ਇਹ ਝੂਠ ਨਹੀ
ਇਹ ਤਾਂ ਸੱਚ ਹੈ

ਮੈਂ ਕਿਹਾ ਮੈਂ ਆਸਤਿਕ ਹਾਂ
ਮੈਂ ਰੱਬ ਨੂੰ ਮੰਨਦਾ ਵੀ ਹਾਂ
ਪੂਜਦਾ ਵੀ ਹਾਂ
ਪਿਆਰਦਾ ਵੀ ਹਾਂ

ਕਹਿੰਦੀ ਮੈਂ ਨਾਸਤਿਕ ਹਾਂ
ਮੈਂ ਤੇਰੇ ਅੰਦਰ ਉਪਜਦੀ ਹਾਂ
ਮੇਰਾ ਰੱਬ ਤਾਂ ਤੂੰ ਹੋਇਆ
ਜਿਵੇਂ ਮੇਰਾ ਰੱਬ ਤੂੰ ਏ
ਕੀ ਏਵੇਂ ਦਾ ਹੀ ਰੱਬ ਹੈ ,ਤੇਰਾ
ਸੋਚ ਵਿਚੋਂ ਉਪਜਿਆ ਹੋਇਆ ਰੱਬ

ਕਹਿੰਦੀ ਝੂਠ ਬੋਲ ਕੋਈ
ਅੱਜ ਕਵਿਤਾ ਵਿੱਚ
ਮੈਂ ਲਿਖਦਾ ਹਾਂ
ਕਿ ਇਹ ਕਵਿਤਾ ਮੈਂ ਨਹੀਂ ਲਿਖਦਾ
ਰੱਬ ਹੀ ਲਿਖਦਾ ਹੈ
ਹੱਸੀ ਤੇ ਕਹਿੰਦੀ
ਇਹ ਹੈ
ਮੇਰੀ ਤੇ ਤੇਰੀ ਹੋਂਦ ਦਾ ਝੂਠ

**ਇੱਛਾ ਦੀ ਮਾਨਸਿਕ ਪੀੜਾ**

ਉਹ ਬਦਲ ਰਿਹਾ ਹੈ
ਤੁਹਾਡਾ ਆਲਾ ਦੁਆਲਾ
ਤੁਹਾਡੀਆਂ ਅੱਖਾਂ ਦੇ ਸਾਹਮਣੇ
ਤੁਸੀਂ ਦੇਖਦੇ ਹੋਏ ਵੀ ਦੇਖ ਨਹੀਂ ਪਾਉਂਦੇ
ਤੁਸੀਂ ਦੇਖੋ ਆਪਣਾ ਪਿਛਲਾ ਜੀਵਨ
ਤੁਹਾਨੂੰ ਦਿਖਾਈ ਦੇਵੇਗਾ
ਕਿ ਕਿੰਨਾਂ ਕੁਝ ਬਦਲ ਚੁੱਕਾ ਹੈ
ਇਸੇ ਨੂੰ ਹੀ ਆਖਦੇ ਨੇ
ਯੁੱਗ ਦਾ ਪਲਟ ਜਾਣਾ

ਜਦੋਂ ਜਦੋਂ ਯੁੱਗ ਪਲਟਦਾ ਹੈ
ਇਸੇ ਤਰ੍ਹਾਂ ਹੀ ਬਦਲਦੀ ਹੈ
ਉਸ ਦੀ ਸਮਾਜਿਕ ਸਿਰਜਣਾ
ਸਮਾਜਿਕ ਬਣਤਰ

ਇਹ ਉਹ ਹੀ ਹੈ
ਜੋ ਪ੍ਰਯੋਗ  ਕਰਦਾ ਆਇਆ ਹੈ
ਕਲਯੁੱਗ,ਤਰੇਤਾ,ਦੁਵਾਪਰ,ਸੱਤਯੁੱਗ ਦਾ
ਮੈਂ ਕਵਿਤਾ ਵਿਚ
ਕੋਈ ਕਾਲ ਲਿਖਣ ਨਹੀਂ ਜਾ ਰਿਹਾ
ਪਰ ਜੋ ਸ਼ੁਰੂ ਹੋਣ ਜਾ ਰਿਹਾ ਹੈ
ਉਸ ਨੂੰ ਨਵਾਂ ਯੁੱਗ ਹੀ ਆਖਾਂਗੇ

ਤੁਸੀਂ ਸੱਤ ਯੁੱਗ ਦੇ ਇੱਛੁਕ ਹੋ ਸਾਰੇ
ਆਉਣ ਵਾਲ ਯੁੱਗ
ਸੱਤ ਯੁੱਗ ਹੀ ਆ ਰਿਹਾ ਹੈ

ਇਹ ਨਹੀਂ ਹੈ

ਕਿ ਸੱਤ ਯੁੱਗ ਵਿਚ
ਦੁੱਖ ਖਤਮ ਹੋ ਜਾਣਗੇ
ਪਰ ਇਹ ਵੀ ਨਹੀਂ ਹੈ ਕਿ
ਉਸ ਦੀ ਨਵੀਂ ਸਿਰਜਣਾ ਤੁਹਾਨੂੰ
ਸੁੱਖ,ਸ਼ਾਂਤੀ ਤੇ ਸੰਤੁਸ਼ਟੀ ਦਾ
ਜੀਵਨ ਨਹੀਂ ਦੇਵੇਗੀ

ਇੱਕ ਮਾਨਸਿਕ ਪੀੜਾ
ਬਲਵਾਨ ਰਹੇਗੀ
ਜੋ ਤੁਹਾਨੂੰ ਵਿਕਾਸ ਲਈ
ਜੋਰ ਲਾਉਂਦੀ ਰਹੇਗੀ
ਜੋ ਲਿੱਪਟੀ ਹੋਈ ਹੋਵੇਗੀ
ਇੱਛਾ ਦੀ ਚਾਦਰ ਵਿੱਚ
ਜਿਸ ਦੇ ਚਲਦਿਆਂ ਤੁਸੀਂ
ਕਦੇ ਰੁਕੋਗੇ ਨਹੀਂ ਚਲਦੇ ਰਹੋਗੇ,ਉਮਰ ਭਰ

ਇਸ ਸੰਸਾਰ ਦੀ ਬਣਤਰ
ਇਨਸਾਨ ਲਈ ਸਿਰਫ ਤੇ ਸਿਰਫ
ਸਮਾਜਿਕ ਸਿਰਜਣਾ ਹੀ ਹੈ
ਤੁਸੀਂ ਕੀ ਕਰ ਸਕਦੇ ਹੋ
ਤੇ ਕਿਸ ਗੱਲ ਲਈ ਤੁਹਾਡੇ ਤੇ ਰੋਕ ਹੈ
ਇਹ ਸਮਾਜ ਹੈ
ਤੁਸੀਂ ਕਿਸੇ ਨੂੰ ਮਾਰ,ਕਤਲ ਕਰ ਸਕਦੇ ਹੋ
ਤੁਸੀਂ ਕਿਸੇ ਨਾਲ ਵੀ ਜਬਰਦਸਤੀ
ਬਲਾਤਕਾਰ ਕਰ ਸਕਦੇ ਹੋ
ਤੁਸੀਂ ਬਹੁਤ ਕੁਝ ਜਬਰਦਸਤੀ ਨਾਲ ਕਰ ਸਕਦੇ ਹੋ
ਜੋ ਤੁਸੀਂ ਸਰੀਰ ਦੀ ਤਾਕਤ ਨਾਲ
ਆਪਣੀ ਸੋਚ ,ਸਮਝ,ਜੋਰ ਨਾਲ ਕਰ ਸਕਦੇ ਹੋ
ਪਰ ਤੁਸੀਂ ਨਹੀਂ ਕਰਦੇ

ਇਹੀ ਹੈ ਸਾਮਾਜਿਕ ਰੋਕ

ਇਹ ਕਵਿਤਾ ਬਹੁਤ ਲੰਬੀ ਹੈ
ਕਿ ਤੁਹਾਡੀ ਸੀਮਾ ਕੀ ਹੈ
ਪਰ ਨਵਾਂ ਯੱਗ ਇਹ ਹੈ
ਕਿ ਤੁਸੀਂ ਕਿਸੇ ਨੂੰ ਦੁੱਖ ਦੇਣਾ ਨਹੀਂ ਚਾਹੁੰਦੇ
ਪਰ ਫਿਰ ਵੀ ਜੇ ਕੋਈ ਤੁਹਾਡੇ ਤੋਂ ਦੁਖੀ ਹੈ
ਤਾਂ ਇਸ ਵਿਚ ਤੁਹਾਡਾ ਕੋਈ ਲੇਖਾ-ਜੋਖਾ ਨਹੀਂ ਹੈ
ਕਿਉਂਕਿ ਤੁਹਾਡੀ ਤਰੱਕੀ ਜਨਮ ਦੇ ਰਹੀ ਹੈ
ਦੂਸਰਿਆਂ ਦੀ ਅੱਗੇ ਵਧਣ ਦੀ ਇੱਛਾ ਨੂੰ

ਤੁਹਾਨੂੰ ਮੈਂ ਮੁਬਾਰਕਬਾਦ ਦਿੰਦਾ ਹਾਂ
ਇਸ ਨਵੇਂ ਯੁੱਗ ਵਿਚ ਪਰਵੇਸ਼ ਕਰਨ ਤੇ
ਇਸ ਯੁੱਗ ਵਿਚ ਕਾਮ,ਕ੍ਰੋਧ,ਲੋਭ,ਮੋਹ ਅਤੇ ਹੰਕਾਰ ਤੁਹਾਨੂੰ
ਦੁੱਖ ਨਹੀਂ ਦੇਣਗੇ
ਇਹ ਤੁਹਾਡੇ ਹਥਿਆਰ ਬਣਨਗੇ
ਤੁਹਾਡੇ ਜੀਵਨ ਵਿਕਾਸ ਦਾ
ਕਾਮ ਤੇ ਤੁਹਾਨੂੰ ਪੂਰੀ ਤਰ੍ਹਾਂ
ਇਸ ਯੁੱਗ ਵਿਚ ਛੋਟ ਰਹੇਗੀ
ਤੁਸੀਂ ਦੂਸਰੇ ਪਾਟਨਰ ਦੀ ਖੁਸ਼ੀ ਨਾਲ
ਇਸ ਨੂੰ ਪੂਰਾ ਮਾਣ ਸਕੋਗੇ
ਕੋਈ ਕਿਸੇ ਤਰ੍ਹਾ ਦੀ ਰੋਕ ਨਹੀਂ ਹੋਵੇਗੀ
ਸਾਮਜਿਕ ਤੋਰ ਤੇ ਵੀ
ਇਹ ਬੁਰਾਈ ਨਹੀਂ ਮੰਨਿਆਂ ਜਾਵੇਗਾ

ਇੱਛਾਵਾਂ ਦਾ ਜਾਲ
ਨਵੇਂ ਯੁੱਗ ਦਾ ਅਧਾਰ ਹੈ
ਇਹੀ ਮਾਨਸਿਕ ਪੀੜਾ
ਤੁਹਾਡਾ ਵਿਕਾਸ ਤਹਿ ਕਰਦੀ ਰਹੇਗੀ
ਇਹ ਸੱਤ ਯੁੱਗ ਹੀ ਚੜ੍ਹਨ ਜਾ ਇਹ ਹੈ

ਜਿਸ ਵਿਚ ਬਾਹਰ ਦੇਖਣ ਨੂੰ
ਕਿਸੇ ਨੂੰ ਕੋਈ ਖਾਸ ਦੁੱਖ
ਨਹੀਂ ਦਿਖਾਈ ਦੇਵੇਗਾ
ਆਪਣੀ ਇੱਛਾ ਦੀ ਮਾਨਸਿਕ ਪੀੜਾ
ਹਰ ਕਿਸੇ ਦੇ ਅੰਦਰ ਰਹੇਗੀ

**ਬ੍ਰਹਿਮੰਡੀ ਪਿੰਜਰਾ**

ਮੈਂ ਬ੍ਰਹਿਮੰਡ ਨਾਮ ਦੇ
ਇਸ ਪਿੰਜਰੇ ਵਿਚ ਕੈਦ ਹਾਂ
ਚਾਹ ਕੇ ਵੀ ਇਸ ਕੈਦ ਤੋਂ
ਬਾਹਰ ਨਹੀਂ ਜਾ ਸਕਦਾ
ਹਰ ਲੋੜ ਦੀ ਚੀਜ
ਇਥੇ ਸਜਾਈ ਗਈ ਹੈ
ਮੈਨੂੰ ਇਸ ਕੈਦ ਵਿਚ
ਖ਼ੁੱਸ਼ ਰੱਖਣ ਲਈ

ਏਨਾ ਵੱਡਾ ਪਿੰਜਰਾ ਦੇ ਕੇ
ਵੀ ਬਹੁਤ ਬੰਧਨ ਪਾਏ ਗਏ ਨੇ
ਮੇਰੀ ਉਡਾਰੀ ਤੇ ਮੇਰੀ ਅਜਾਦੀ ਲਈ
ਕਾਮ,ਕ੍ਰੋਧ,ਲੋਭ, ਮੋਹ,ਹੰਕਾਰ
ਧਰਮ,ਸਮਾਜ,ਸੋਚ,ਪਰਿਵਾਰ,ਆਰਥਿਕਤਾ
ਅਤੇ ਰੱਬ ਮੇਰੀ ਸੋਚ ਦੇ ਪਾਤਰ ਨੇ
ਜੋ ਵਿਸ਼ਾਲ ਤੋਂ ਵਿਸ਼ਾਲ
ਉਡਾਣ ਵਾਲੇ ਪੰਛੀ ਨੂੰ ਵੀ
ਜਕੜ ਕੇ ਕੈਦ ਕਰ ਦਿੰਦੇ ਨੇ

ਇਸ ਪਿੰਜਰੇ ਵਿਚ ਮੌਤ ਦਾ ਫਰਿਸ਼ਤਾ
ਕਦੇ ਮੁਲਾਕਾਤ ਲਈ ਨਹੀਂ ਆਉਂਦਾ

ਮੇਰੀ ਉਡਾਣ ਦੀ
ਵਿਸ਼ਾਲਤਾ ਦੇ ਮਾਇਨੇ
ਉਹ ਕਦੇ ਨਹੀਂ ਸੁਣਦਾ
ਇਸ ਕੈਦ ਵਿਚੋਂ ਅਜਾਦੀ
ਜਾਂ ਫਿਰ ਮੁਕਤੀ

ਕਾਮ,ਕ੍ਰੋਧ,ਲੋਭ, ਮੋਹ,ਹੰਕਾਰ ਦਾ ਅਰਥ
ਖਤਮ ਕਰ ਦੇਣਾ
ਅਤੇ ਧਰਮ,ਸਮਾਜ,ਸੋਚ,ਪਰਿਵਾਰ,ਆਰਥਿਕਤਾ ਤੇ ਰੱਬ ਨੂੰ
ਜਿਉਂਦੇ ਜੀ ਮਾਰ ਦੇਣਾ

ਤਰਲੇ ਮਿਨਤਾਂ ਦਾ ਮਤਲਬ
ਗੁਲਾਮੀ ਦੀ ਕੈਦ ਵਿਚ
ਖੁਸ਼ ਰਹਿਣਾ ਤੇ ਮੌਤ ਤੱਕ ਕੈਦ ਰਹਿਣਾ ਹੈ
ਇਸ ਬ੍ਰਹਿਮੰਡ ਦੀ ਕੈਦ ਤੋਂ ਅਜਾਦੀ
ਮੇਰੇ ਮਾਨਸਿਕ ਬ੍ਰਹਿਮੰਡ ਦੇ ਵਿਚ
ਉਡਾਰੀਆਂ ਮਾਰਦੀ ਰਹਿੰਦੀ ਹੈ
ਇਸ ਲਈ ਰੱਬ,ਰੱਬ ਦਾ ਇਹ ਬ੍ਰਹਿਮੰਡ
ਮੇਰੇ ਲਈ ਬਹੁਤ ਛੋਟਾ ਹੈ

**ਰਹਿਣ ਦੇ**

ਖਾ ਲਿਆ
ਪੀ ਲਿਆ
ਸੌਂ ਲਿਆ
ਹੱਗ ਲਿਆ
ਸੰਭੋਗ ਦਾ ਸਵਾਦ ਸੀ ਬਹੁਤ
ਉਹ ਵੀ ਰੱਜ ਰੱਜ ਕਰ ਲਿਆ

ਫਿਰ ਫਸਿਆ ਰੱਬ
ਉਹ ਵੀ ਔਖਾ ਸੌਖਾ ਲੱਭ ਲਿਆ
ਫਿਰ ਆਈ ਕਵਿਤਾ
ਨਵੀਂ ਦੁਨੀਆਂ ਦੀ
ਉਸ ਦਾ ਵੀ ਅੰਤ ਲੱਭ ਲਿਆ

ਮਿੱਟੀ ਦਿਆ ਮਾਧੋਆ
ਮਿੱਟੀ ਹੋਣ ਲਗਿਆ ਏਂ
ਕਵਿਤਾ ਵਿਚ ਕਿਉਂ ਆਪਣਾ
ਭੋਗ ਪਾਉਣਾ ਲਗਾ ਏਂ
ਹੈ ਕੋਈ ਐਸਾ ਅੰਤ
ਜਿਹੜਾ ਆਪਣਾ ਤੂੰ
ਕਰਾਉਣ ਲੱਗਾ ਏਂ

ਮਨ ਵਿਚ ਹੈਗੀ
ਉਹ ਕਿਹੜੀ ਜਿਹੜੀ ਹਾਲੇ ਵੀ
ਕਵਿਤਾ ਲਿਖਦੀ ਏ ਇੱਛਾ ਜਿਹੜੀ
ਰਹਿ ਗਈ ਜਿਹੜੀ ਰੋਜ ਤੈਨੂੰ ਦਬਦੀ ਏਂ

ਨਾ ਕਰ ਨਾ ਕਰ
ਮਨ ਦੀਆ ਮਨਆਈਆਂ

ਤੂੰ ਲੋਕਾਂ ਨੂੰ ਨਹੀ ਲੱਭਣਾ
ਸ਼ਬਦ ਅਰਥ ਪਾਉਣ ਦਾ
ਰਹਿਣ ਦੇ ਕੋਈ ਹਾਲ ਹੀਲਾ
ਆਪਣੇ ਅਗਲੇ ਜਿਉਣ ਦਾ

ਖਾ ਲਿਆ ਕਰ
ਪੀ ਲਿਆ ਕਰ
ਹੱਗ ਲਿਆ ਕਰ
ਸੌਂ ਲਿਆ ਕਰ
ਭੋਗ ਸੰਭੋਗ ਭੋਗ ਭੋਗ
ਜੀਵਨ ਤੂੰ ਭੋਗ ਲਿਆ ਕਰ
ਰਹਿਣ ਦੇ ਇਹ ਅਧੂਰੀ ਕਵਿਤਾ
ਅਧੂਰੀ ਹੀ ਤੂੰ ਰਹਿਣ ਦੇ
ਜਿਉਂਦੇ ਜੀ ਜਿਉਣ ਨੂੰ
ਮਰਿਆ ਹੀ ਰਹਿਣ ਦੇ

**ਰੁਕੋਗੇ ਤਾਂ ਬੋ ਮਾਰਨ ਲੱਗੋਗੇ**

ਖੜੇ ਹੋਏ ਇਨਸਾਨ ਕੋਲੇ
ਜੇ ਤੁਸੀਂ ਰੁੱਕੋਗੇ
ਤਾਂ ਤੁਸੀਂ ਵੀ ਰੁੱਕ ਜਾਓਗੇ
ਤੇ ਬੋ ਮਾਰਨ ਲੱਗੋ ਗੇ

ਚੱਲ ਅੱਗੇ ਵੱਧ
ਇਹ ਅਕਾਸ਼ ਬਹੁਤ ਵੱਡਾ ਹੈ
ਅੰਤ ਤੋਂ ਬਾਅਦ ਵੀ
ਜਿਸ ਦਾ ਅੰਤ ਨਹੀਂ ਹੁੰਦਾ

ਮੈਂ ਅਕਾਸ਼ ਨੂੰ ਕਿਹਾ ਸੀ
ਸਮੁੰਦਰ ਦੀ ਡੂੰਘਾਈ ਮਾਪ ਦੇ
ਉਸ ਮੈਨੂੰ ਧਰਤੀ ਦੇ ਵਿਚੋਂ
ਇੱਕ ਪਾਸਿਓ ਪਾ
ਦੂਜੇ ਪਾਸੇ ਕੱਢ ਦਿੱਤਾ

ਇਹੀ ਨੇ ਮਾਪ ਸੋਚ ਦੇ
ਜਿਸ ਵਿਚ ਸਮੁੰਦਰ ਮੇਰੇ ਤੋਂ ਛੋਟਾ ਹੈ
ਤੇ ਅਕਾਸ਼ ਮੇਰੇ ਤੋਂ ਵੱਡਾ

ਮੇਰੀ ਸਿਰਜਣਾ ਪਾਣੀ ਦਾ ਸਮੁੰਦਰ ਨਹੀਂ
ਅਕਾਸ਼ ਦੀ ਹਵਾ ਦਾ ਬ੍ਰਹਿਮੰਡ ਹੈ
ਜਿਸ ਦੀ ਖੜੋਤ ਦੇ ਕੋਈ ਮਾਇਨੇ ਨਹੀਂ
ਜਿਸਮ ਦੇ ਅੰਦਰ ਦਾ ਬ੍ਰਹਿਮੰਡ
ਬਣਤਰ ਦਾ ਬ੍ਰਹਿਮੰਡ,
ਖਿਆਲ ਦਾ ਬ੍ਰਹਿਮੰਡ,
ਸੋਚ ਦਾ ਬ੍ਰਹਿਮੰਡ ਤੇ
ਸੋਚ ਤੋਂ ਉੱਪਜੀ ਖੋਜ ਦਾ ਬ੍ਰਹਿਮੰਡ ਹੈ

ਕਿਸ ਨੂੰ, ਜਾਂ ਕਿਸ ਕਿਸ ਨੂੰ
ਮਿਣ ਸਕਦਾ ਹੈ
ਖੜੀ ਸੋਚ,
ਖੜੇ ਖਿਆਲ,
ਖੜਾ ਦਰਪਣ,
ਖੜਾ ਹੋਇਆ" ਮੈਂ"
ਤੇ ਖੜਾ ਹੋਇਆ ਰੱਬ
ਬੋ ਮਰਦੀ ਹੋਈ
ਮਿਣਤੀ ਦਾ ਹਿੱਸਾ ਹੈ
ਇਸੇ ਲਈ ਮੈਂ
ਕਿਸੇ ਖੜੇ ਹੋਏ ਰੱਬ ਕੋਲੇ
ਨਹੀਂ ਰੁੱਕ ਸਕਦਾ

**ਮੈਂ ਧਰਮੀ ਹਾਂ**

ਮੇਰੇ ਸਿਰ ਤੇ ਕੋਈ ਪੱਗ ਨਹੀਂ
ਟੋਪੀ ਨਹੀਂ
ਕੋਈ ਜਨੇਊ ਨਹੀਂ
ਤੇ ਕੋਈ ਸੁੰਨਤ ਵੀ ਨਹੀਂ

ਮੇਰਾ ਸਿਰਫ ਇਹੀ ਧਰਮ ਹੈ
ਕਿ ਖਾਣਾ ਖਾਣ ਤੋਂ ਬਾਅਦ
ਕਿਸੇ ਦਾ ਮੋਬਾਇਲ ਜਾਂ ਪਰਸ
ਟੇਬਲ ਤੇ ਰਹਿ ਗਿਆ ਮੈਂ
ਭੱਜ ਉਸ ਦੇ ਪਿੱਛੇ ਜਾਂਦਾ ਹਾਂ
ਉਸ ਦੀ ਚੀਜ ਉਸ ਨੂੰ ਦੇਣ ਲਈ

ਰਸਤੇ ਵਿਚ ਤੁਰਦੇ ਹੋਏ
ਕੋਈ ਮੇਰੇ ਤੋਂ ਰਸਤਾ ਪੁੱਛਦਾ ਹੈ
ਮੈਂ ਇਮਾਨਦਾਰੀ ਨਾਲ
ਜੇ ਠੀਕ ਪਤਾ ਹੋਵੇ ਤਾਂ ਦੱਸਦਾ ਹਾਂ
ਨਹੀਂ ਤਾਂ ਮਾਫੀ ਮੰਗਦਾ ਹਾਂ

ਮੇਰਾ ਧਰਮ ਇਹ ਵੀ ਹੈ
ਜੇ ਮੇਰੀ ਅਣਜਾਣ ਗਲਤੀ ਨਾਲ
ਕਿਸੇ ਦਾ ਕੋਈ ਨੁਕਸਾਨ ਹੋ ਜਾਂਦਾ ਹੈ
ਤਾਂ ਮੈਂ ਆਪਣੇ ਆਪ ਨੂੰ
ਠੀਕ ਨਹੀਂ ਸਿੱਧ ਕਰਦਾ
ਆਪਣੀ ਗਲਤੀ ਮੰਨਦੇ ਹੋਏ
ਹਰਜਾਨਾ ਅਤੇ ਮਾਫੀ ਨਿਭਾਉਂਦਾ ਹਾਂ

ਬੋਲਾਂ ਦੇ ਵਿਚ ਲੋੜ ਤੋਂ ਜਿਆਦਾ ਮਿਠਾਸ
ਅਤੇ ਅੰਦਰ ਦਾ ਕ੍ਰੋਧ ਮੇਰੇ ਵਿਚ ਦੋਵੇ ਨਹੀਂ ਨੇ

ਕਿਉਂਕਿ ਮੈਂ ਕਿਸੇ ਨੂੰ ਆਪਣੇ ਵੱਲ੍ਹ
ਪ੍ਰਭਾਵਿਤ ਕਰ ਉਸ ਨੂੰ
ਹਿੰਦੂ,ਸਿੱਖ,ਮੁਸਲਿਮ,ਜਾਂ ਇਸਾਈ
ਨਹੀਂ ਬਣਾਉਣਾ ਚਾਹੁੰਦਾ

ਕੋਸ਼ਿਸ਼ ਕਰਦਾ ਹਾਂ
ਠੀਕ ਤੇ ਗਲਤ ਦਾ ਫੈਸਲਾ ਕਰ ਸਕਾਂ
ਇਨਸਾਨੀਅਤ ਦੇ ਅਧਾਰ ਤੇ
ਤੇ ਧਾਰਨ ਕਰਾ
ਇਨਸਾਨੀਅਤ ਧਰਮ
ਮੈਂ ਧਰਮੀਂ ਹਾਂ
ਬਿਨਾਂ ਕਿਸੇ ਧਰਮੀ ਬੰਧਨ ਦੇ
ਬਿਨਾਂ ਕਿਸੇ ਧਰਮੀ ਪਹਿਰਾਵੇ ਦੇ
ਵਿਚਾਰਾਂ,ਗੁਣਾ ਦਾ ਗੁਲਾਮ ਹਾਂ
ਇਹੀ ਮੇਰਾ ਧਰਮ ਨੇ
ਹਾਂ ਮੈਂ ਹੁਣ ਧਰਮੀ ਹਾਂ

**ਇੱਛਾ ਦਾ ਕਤਲ**

ਜੇ ਮੈਂ ਆਪਣੀ ਇੱਛਾ ਨੂੰ
ਉਸ ਦੀ ਮਰਜੀ ਦੇ ਵਿਰੁੱਧ
ਮਾਰ ਦਿੱਤਾ ਤਾਂ
ਇਹ ਕਤਲ ਹੋਵੇ ਗਾ
ਮੇਰੀ ਇੱਛਾ ਦਾ

ਮੈਂ ਬਹੁਤ ਕੋਸ਼ਿਸ਼ ਕਰਦਾ ਹਾਂ
ਆਪਣੀ ਇੱਛਾ ਤੋਂ ਦੂਰ ਜਾਣ ਦੀ
ਉਸ ਤੋਂ ਬਗੈਰ ਰਹਿਣ ਦੀ
ਪਰ ਉਹ ਮੇਰਾ ਖਹਿੜਾ ਨਹੀਂ ਛੱਡਦੀ

ਮੇਰੀ ਇੱਛਾ ਦੇ
ਕਲਤ ਦਾ ਦੋਸ਼
ਉਸ ਨੂੰ ਮਾਰਨ
ਦੱਬਣ ਦਾ ਦੋਸ਼
ਉਸ ਦਾ ਕਈ ਵਾਰੀ
ਗਲਾ ਘੋਟਣ ਦਾ ਦੋਸ਼
ਮੇਰੇ ਸਿਰ ਤੇ ਹੈ

ਇਹ ਕਵਿਤਾ ਸੋਚ ਵਿਚੋਂ
ਨਿਕਲੀ ਹੋਈ ਨਹੀ
ਮੇਰੇ ਅੰਦਰੋਂ ਨਿਕਲੀ ਹੈ
ਕਿਉਂਕਿ ਉਸ ਨਾਲ
ਕੀਤੀ ਬੇਇਨਸਾਫੀ
ਮੇਰੇ ਅੰਦਰ ਦੀ ਘੁਟਨ
ਬਣ ਚੁੱਕੀ ਹੈ

ਜੇ ਕਿਸੇ ਮੇਰੀ ਇੱਛਾ ਜਾਨਣੀ ਹੋਵੇ

ਤਾਂ ਸ਼ਬਦਾਂ ਦੀ ਬਿਆਨਤਦਾਰੀ
ਮੇਰੇ  ਜਹਿਨ ਦੀ ਇਮਾਨਦਾਰੀ
ਤੇ ਮੇਰੀ ਇੱਛਾ ਦੇ ਕਤਲ ਦੀ ਕਹਾਣੀ
ਪੜ੍ਹ ਲਵੇ

**ਮੋੜ ਦਿਆਂਗਾ**

ਮੈਂ ਤੇਰੇ ਦਿੱਤੇ ਅਹਿਸਾਨ
ਮੋੜ ਦਿਆਂਗਾ
ਤੈਨੂੰ ਇਹ ਅੰਗ,ਹੱਥ-ਪੈਰ
ਇਹ ਸਰੀਰ ਸਭ ਮੋੜ ਦਿਆਗਾ
ਤੈਨੂੰ ਕੌਣ ਆਖਦਾ ਹੈ
ਕਿ ਕੋਈ ਰੱਬ ਹੈ
ਜਿਸ ਦਿੱਤੇ ਨੇ
ਸੱਖ-ਦੁੱਖ ਤੇ ਜਜ਼ਬਾਤ ਮੈਨੂੰ
ਹਾਸੇ-ਖੇੜੇ ਸੋਚਾਂ ਦੇ ਅਹਿਸਾਸ ਮੈਨੂੰ
ਬਚਪਨ,ਜਵਾਨੀ ਤੇ ਬੁੱਢਾਪਾ ਮੈਨੂੰ
ਮੌਤ ਦੇ ਨਾਲ ਸ਼ੁਰੂ ਹੋਈ
ਇਹ ਜਿੰਦਗੀ
ਮੈਂ ਵਾਪਿਸ ਮੋੜ ਦਿਆਂਗਾ ਤੈਨੂੰ

ਇਹ  ਅਹਿਸਾਨ ਮੇਰੇ ਉੱਤੇ
ਮੇਰੇ ਜੀਵਨ ਦਾ
ਇਹ ਵੀ ਮੈਂ ਮੋੜ ਦਿਆਂਗਾ  ਤੈਨੂੰ

ਕਿਸ ਮੰਗਿਆ ਸੀ
ਇਹ ਅਣਚਾਹਿਆ ਜੀਵਨ
ਜਿਸ ਦੇ ਅਹਿਸਾਨ ਥੱਲੇ
ਮੈਂ ਜੀਅ ਰਿਹਾ ਹਾਂ
ਆਪਣੀ ਮੌਤ ਨਾਲ
ਮੈਂ ਮੋੜ ਦਿਆਂਗਾ
ਇਹ ਤੇਰਾ ਹੀ ਅਹਿਸਾਨ, ਤੈਨੂੰ

ਸਬਕ ਸਿੱਖਦੇ ਹੋਏ
ਇਹ ਜੀਵਨ ਦਾ

ਮੈਂ ਸਬਕ ਸਿੱਖ ਲਿਆ ਹੈ
ਮੈਂ ਮੁਕਤ ਹਾਂ!
ਤੂੰ ਵੀ ਇਹ ਸਬਕ ਸਿੱਖ ਮੈਥੋਂ
ਕਿ ਕੋਈ ਫਾਇਦਾ ਨਹੀਂ
ਮਿਲਿਆ ਮੇਰੇ ਇਸ ਜੀਵਨ ਦਾ ਮੈਨੂੰ
ਤੇ ਤੈਨੂੰ

ਆਵਾਗੌਣ ਚੱਲਦੀ ਜਾ ਰਹੀ ਹੈ
ਇਹ ਲੜੀ ਜੀਵਨ ਦੀ
ਧਾਗਾ ਤੋੜ ਕੋਈ ਨਵਾਂ
ਖਤਮ ਕਰ ਮੈਨੂੰ
ਨਹੀਂ ਤਾਂ ਦੇ ਆਪਣੀ ਮੌਤ
ਮੇਰੇ ਹੱਥਾਂ ਵਿਚ
ਮੈਂ ਕਰਾਂ ਗਾ ਰੱਬ ਦੀ ਪਦਵੀ ਤੋਂ
ਮੁਕਤ ਤੈਨੂੰ

**ਬੁੱਢੀ ਮਾਨਸਿਕਤਾ**

ਸੱਤਰ ਸਾਲ ਦੀ
ਇਸ ਵੱਡੀ ਕਵਿਤਾ ਦੇ
ਵਿਚ ਮੈਂ ਇਕ ਬੁੱਢਾ ਮਰਦ ਹਾਂ
ਜਿਸ ਨੂੰ ਪੂਰਾ ਤੰਦਰੁਸਤ ਹੋਣ ਦੇ ਬਾਵਜੂਦ
ਸੈਕਸ ਦੀ ਕੋਈ ਬਹੁਤੀ ਲੋੜ ਨਹੀਂ
ਬੱਚੇ,ਪਰਿਵਾਰ ਆਪੋ ਆਪਣੀ ਥਾਂ
ਰੁੱਝੇ ਹੋਏ ਨੇ
ਮੈਂ ਥੋੜਾ ਠਰਕੀ ਤੇ ਸ਼ੋਕੀਨ ਹਾਂ
ਅਪਣੇ ਆਪ ਦੀ  ਰੰਗੀਨੀ ਦੇ ਲਈ

ਇਕ ਇਕਾਂਤ ਮੇਰੇ ਅੰਦਰ ਹੈ
ਜੋ ਲੋੜਦੀ ਤੇ ਭਾਲਦੀ ਹੈ
ਥੋੜੇ ਜਿਹੇ ਸ਼ੌਕ ਦੀ ਪੂਰਤੀ
ਜਿਸ ਨਾਲ ਮੈਂ ਖੁਸ਼ ਰਹਿ ਸਕਦਾ ਹਾਂ

ਸਮੇਂ ਦੀ ਰਫਤਾਰ ਦੇ ਕਾਰਨ
ਸਭ ਰੁੱਝੇ ਹੋਏ ਨੇ
ਆਪੋ ਆਪਣੇ ਕੰਮਾਕਾਰਾਂ ਵਿਚ
ਕਿਉਂ ਕਿ ਹਰ ਕੋਈ ਪਹੁੰਚਣਾ ਚਾਹੁੰਦਾ ਹੈ
ਆਪਣੀ ਸੋਚ ਦੀ ਅਖੀਰਲੀ ਸੀਮਾ ਤੱਕ

ਸੱਤਰ ਸਾਲ ਦੇ ਬੁਢਾਪੇ ਦੇ ਸ਼ਬਦ
ਜਿੰਨੇ ਮਰਜੀ ਜਵਾਨ ਹੋਣ
ਸਰੀਰ ਤੇ ਮਾਨਸਿਕ ਕਮਜੋਰੀ ਭਾਲਦੀ ਹੈ
ਕੋਈ ਸਾਥ ਜੋ ਨਾਲ ਵੀ ਹੋਵੇ
ਤੇ ਮੇਰੇ ਤਜ਼ਰਬੇ ਦੀ ਅਣਖ ਵੀ ਮੰਨੇ
ਪਰ ਮੈਂ ਆਪਣੀ ਜਿੱਦ ਛੱਡ
ਉਸ ਨੂੰ ਮੰਨਣ ਲਈ ਤਿਆਰ ਨਹੀਂ

**ਤੇਰੇ ਅਧੀਨ**

ਤੂੰ ਮੇਰੇ ਤੇ ਯਕੀਨ ਕਰ ਸਕਦਾ ਏ
ਓਏ ਹਰਾਮਦਿਆ
ਮੈਂ ਤੇਰੇ ਨਾਲ ਵਾਅਦਾ ਕਰ ਚੁੱਕਾ ਹਾਂ
ਤੂੰ ਜਿਹੜੀ ਰਚਨਾ ਲਿਖਣੀ ਹੈ
ਮੇਰੇ ਹੱਥਾ ਨਾਲ ਲਿਖ
ਮੈਂ ਦਖਲ-ਅੰਦਾਜ਼ੀ ਨਹੀਂ ਕਰਾਂਗਾ

ਤੇਰੇ ਤੇ ਯਕੀਨ ਨਹੀਂ ਕੀਤਾ ਜਾ ਸਕਦਾ
ਕਿਉਂਕਿ ਤੂੰ ਆਪਣੀ
ਕਿਸੇ ਗੱਲ ਤੇ ਨਹੀਂ ਟਿਕਦਾ
ਪਰ ਮੇਰਾ ਵਾਅਦਾ ਹੈ
ਤੇਰੇ ਨਾਲ
ਤੂੰ ਕਵਿਤਾ ਵਿੱਚ
ਕੁੱਤਾ ਲਿਖ ,ਹਰਾਮਦਾ ਲਿਖ
ਦੱਲਾ ਲਿਖ ,ਫੁੱਦੂ ਲਿਖ
ਜਾਂ ਫਿਰ ਰੱਬ ਲਿੱਖ
ਮੈਂ ਆਪਣੇ ਹੱਥ ਤੈਨੂੰ ਸੌਂਪ ਦਿੰਦ ਹਾਂ
ਕਵਿਤਾ ਲਿਖਣ ਲੱਗਿਆ

ਕਹਿੰਦੇ ਨੇ ਕਵਿਤਾ ਉਤਰ ਆਉਂਦੀ ਹੈ
ਤੇ ਉਤਰੀ ਹੋਈ ਨੂੰ ਮੈਂ ਕਦੇ ਨਹੀਂ ਰੋਕਿਆ
ਕਵਿਤਾ ਵਿੱਚ ਗਾਲ ਲਿਖਣਾ
ਤੈਨੂੰ ਗਾਲ ਕੱਢਣਾ
ਮੇਰਾ ਕੋਈ ਜਾਤੀ ਮਸਲਾ ਨਹੀਂ
ਕਵਿਤਾ ਮੇਰੀ ਕੋਈ ਲੋੜ ਵੀ ਨਹੀਂ
ਤੇਰੇ ਉੱਤੇ ਤੇਰੀ ਕਵਿਤਾ ਲਿਖਣਾ
ਮੇਰਾ ਕਰਮ ਵੀ ਨਹੀਂ

ਮੈਂ ਤੈਨੂੰ ਮੰਨਦਾ ਹਾਂ
ਤੈਨੂੰ ਪਿਆਰ ਕਰਦਾ ਹਾਂ
ਤੈਨੂੰ ਪੂਜਦਾ ਵੀ ਹਾਂ
ਪਰ ਮੇਰੀ ਤੇਰੇ ਤੋਂ ਕੋਈ ਲੋੜ ਨਹੀਂ
ਇਹ ਤੇਰੀ ਲੋੜ ਹੈ
ਕਿ ਮੈਂ ਤੇਰੀਆਂ ਕਵਿਤਾਵਾਂ
ਤੇਰੇ ਨਵੇਂ ਭਵਿੱਖ ਲਈ
ਲਿਖ ਰਿਹਾ ਹਾਂ

ਮੈਂ ਜਾਣਦਾ ਹਾਂ
ਤੂੰ ਨਵਾਂ ਯੁੱਗ
ਆਸਵਾਦੀ ਨਹੀਂ
ਕਰਮਵਾਦੀ ਸਿਰਜ ਰਿਹਾ ਹੈ
ਜਿੱਥੇ ਤੇਰੀ ਭੂਮੀਕਾ ਨਾਮਾਤਰ ਹੋਵੇ
ਮੈਂ ਤੇਰੀ ਇਸ ਨਵੀ ਸਿਰਜਣਾ
ਦਾ ਹਿੱਸਾ ਹਾਂ
ਜਿੱਥੇ ਰੱਬ ਧਰਮ ਹੀਨ ਹੈ
ਕਰਮ ਬਲਵਾਨ ਹੈ

ਤੂੰ ਮੇਰੇ ਤੇ ਯਕੀਨ ਕਰ ਸਕਦਾ ਹੈ
ਮੈਂ ਕਰਮ ਪੁਰਸ਼ ਹਾਂ
ਕਹਿਣੀ ਤੇ ਕਥਨੀ ਦਾ ਪੂਰਾ
ਦ੍ਰਿੜਤਾ ਤੇ ਰਹਿਣ ਵਾਲਾ
ਮੈਂ ਆਪਣਾ ਕਰਮ
ਕਰਦਾ ਰਹਾਂ ਗਾ
ਤੇਰੇ ਅਧੀਨ

## ਧਰਮ ਕੀ ਹੈ

ਲੋਕ ਨਹੀਂ ਜਾਣਦੇ ਧਰਮ ਕੀ ਹੈ
ਲੋਕ ਨਹੀਂ ਜਾਣਦੇ ਸੱਤਾ ਕੀ ਹੈ
ਲੋਕ ਨਹੀਂ ਜਾਣਦੇ ਕਿ ਸੱਚ ਕੀ ਹੈ
ਲੋਕ ਤਾਂ ਇਹ ਵੀ ਨਹੀਂ ਜਾਣਦੇ
ਕਿ ਝੂਠ ਕੀ ਹੈ

ਧਰਮ ਹਰ ਯੱਗ ਤੋਂ ਵਿਕ ਰਿਹਾ ਹੈ
ਗਿਆਨ ਧਰਮ ਵਿੱਚ ਹੈ ਹੀ ਨਹੀਂ
ਅੰਧਵਿਸ਼ਵਾਸ਼ ਸਦਾ ਤੋਂ ਹੀ ਵਿਕ ਰਿਹਾ ਹੈ
ਗਿਆਨ ਵਿਰੋਧ ਕਰਦਾ ਹੈ
ਵਿਕਦੇ ਹੋਏ ਭਰਮਜਾਲ ਦਾ
ਫਿਰ ਇਕ ਹੋਰ ਨਵਾਂ ਧਰਮ ਬਣਦਾ ਹੈ

ਲੋਕ ਭੋਲੇ ਨੇ
ਜਿਹਨਾਂ ਨੂੰ ਰੱਬ ਚਾਹੀਦਾ ਹੈ
ਧਰਮ ਚਾਹੀਦਾ ਹੈ
ਕਰਮ-ਕਾਂਡ ਚਾਹੀਦਾ ਹੈ
ਰੀਤੀ-ਰਿਵਾਜ ਚਾਹੀਦਾ ਹੈ
ਕੋਈ ਰੱਬ ਚਾਹੀਦਾ ਹੈ
ਜਿਸ ਦੇ ਉਹ ਮਗਰ ਲੱਗ ਸਕਣ

ਜਾਗਰੂਕਤਾ ,ਗਿਆਨ
ਇਹ ਦੋ ਹਥਿਆਰ ਨੇ ਜਿਹਨਾਂ ਨਾਲ
ਧਰਮ ਮਾਰਿਆ ਜਾ ਸਕਦਾ ਹੈ
ਵਹਿਮ ਭਰਮ ਨੂੰ ਮਾਰਿਆ ਜਾ ਸਕਦਾ ਹੈ

ਜੋ ਲੋਕ ਇਹ ਦੋ ਹਥਿਆਰ
ਚੁੱਕਣਾ ਜਾਣਦੇ ਨੇ

ਉਹ ਅਸਲ ਧਰਮੀ ਨੇ
ਉਹ ਲੱਭਦੇ ਨੇ ਆਪਣੇ ਲਈ ਇਨਸਾਨੀਅਤ
ਜਿਸ ਦਾ ਕੋਈ ਧਰਮ ਨਹੀਂ
ਜਿਸ ਲਈ ਸਭ ਇਨਸਾਨ ਨੇ

ਸੱਤਾ ਪਾੜਦੀ ਹੈ ਲੋਕਾਂ ਨੂੰ
ਧਰਮ-ਜਾਤ ਦੀ ਕੈਂਚੀ ਨਾਲ
ਸਮਾਜ ਲੀਰੋ-ਲੀਰ ਹੈ
ਸੱਤਾ ਤੇ ਧਰਮ ਦੇ ਹੱਥੋਂ
ਇਸੇ ਲਈ ਲੋਕ ਨਹੀਂ ਜਾਣਦੇ
ਉਹਨਾਂ ਦਾ ਅਸਲ ਧਰਮ ਕੀ ਹੈ

**ਉਸ ਦੀ ਇੱਛਾ**

ਮੇਰੇ ਪੂਰੇ ਹੁੰਦਿਆ ਸਾਰ
ਮੈਂ ਉਸ ਨੂੰ ਕਿਹਾ ਸੀ
ਮੈਨੂੰ ਮੌਤ ਦੇ

ਇੱਛਾ ਦੀ ਮੌਤ ਤੋਂ ਬਾਅਦ ਵੀ
ਉਸ ਮੁਕਤ ਨਹੀ ਕੀਤਾ

ਮੈਂ ਅੱਖਾਂ ਖੋਲੀਆਂ
ਇੱਛਾ ਦਾ ਇੱਕ ਹਿੱਸਾ
ਮੇਰੇ ਹੱਥ ਵਿਚ ਸੀ

ਉਸ ਨੇ ਮੌਤ ਨਹੀ ਦਿੱਤੀ
ਇੱਛਾ ਦਾ ਲੜ ਵੀ ਫੜਾ ਦਿੱਤਾ

ਲਗਦਾ ਹੈ
ਮੇਰੀ ਮੌਤ ਤੋਂ ਬਾਅਦ
ਉਹ ਆਪਣੀ ਇੱਛਾ ਲਈ
ਮੈਨੂੰ ਮਜਬੂਰ ਕਰਦਾ ਹੈ
ਜਿਉਣ ਲਈ

ਮੇਰੇ ਕਰਮ ਦਾ ਰਾਹ
ਮੇਰੇ ਜੀਵਨ ਦਾ ਕਾਰਨ
ਮੇਰਾ ਬੇਲੋੜਾ ਜੀਵਨ
ਹੁਣ ਬੇਲੋੜੀਆਂ ਕਵਿਤਾਵਾਂ
ਲਿਖਦਾ ਹੈ
ਜਿਸ ਵਿਚ ਉਸ ਦਾ ਸੱਚ ਹੈ
ਮੇਰਾ ਨਹੀਂ

**ਅਸਲ ਰੂਪ**

ਉਸ ਤੇ ਹੀ ਅਧਾਰਿਤ ਹੈ
ਉਸ ਦਾ ਅਧਾਰ
ਉਸ ਦੀ ਹੋਂਦ ਦਾ ਅਧਾਰ
ਦੁਨੀਆਂ ਦੀ ਉਨਤੀ ਦਾ ਅਧਾਰ
ਜੀਵਨ ਦਾ ਅਧਾਰ
ਅਤੇ ਜੀਵਨ ਚੇਤਨਾ ਦਾ ਅਧਾਰ

ਕਲਪਨਾ ਵਿਚ
ਉਹ ਬਹੁਤ ਵਾਰ ਭਟਕਦਾ ਹੈ
ਉਸ ਦੀ ਹੋਂਦਾ ਕੋਈ ਅਧਾਰ ਨਹੀਂ
ਜੇ ਤੁਸੀਂ ਫਿਰ ਵੀ ਉਸ ਨੂੰ
ਦੇਖਣਾ ਚਾਹੁੰਦੇ ਹੋ ਤਾਂ
ਅਪਣੇ ਅਹਿਸਾਸ ਨੂੰ
ਉਸ ਤੇ ਛਡ ਦਿਓ
ਉਹ ਆਪਣਾ ਅਹਿਸਾਸ,ਰੂਪ
ਦੇ ਜਾਵੇ ਗਾ

ਕਾਲਪਨਿਕ ਬੋਧ ਦੀ ਇਹ ਕਵਿਤਾ
ਰੱਬ ਤੇ ਵਿਅੰਗ ਕਰ ਰਹੀ ਹੈ
ਉਸ ਦੇ ਚਰਿੱਤਰ ਤੇ ਵੀ
ਵਿਅੰਗ ਕਰ ਸਕਦੀ ਹੈ
ਹੋਂਦ ਇਸ ਤਰ੍ਹਾਂ ਦੀ
ਜਿਵੇਂ ਕੋਈ ਹਵਾ ਨੂੰ ਦੇਖ ਨਹੀਂ
ਮਹਿਸੂਸ ਹੀ ਕਰ ਸਕਦਾ ਹੈ

ਦਾਇਰੇ ਦੇ ਸ਼ਬਦ
ਉਸ ਦਾ ਦਰਪਣ ਤਾਂ
ਬਣ ਸਕਦੇ ਹਨ

ਪਰ ਉਸ ਦੀ ਪੂਰਨਤਾ ਨਹੀਂ

ਸੰਕੋਚ ਕਰੋ ਉਸ ਨੂੰ ਮਿਲਣ ਤੋਂ
ਕਿਉਂਕਿ ਇਹ
ਤੁਹਾਡੇ ਮਿਲਾਪ ਦਾ ਵੀ
ਯਕੀਨ ਨਹੀਂ ਬਣ ਸਕਦਾ
ਕਲਪਨਾ ਕਿੰਨੀ ਵੀ ਡੂੰਘੀ ਜਾਂ
ਕਿੰਨੀ ਵੀ ਉੱਚੀ ਉਡਾਰੂ
ਕਿਉਂ ਨਾ ਹੋਵੇ
ਤੁਹਾਡੇ ਕੋਲੇ ਉਸ ਦਾ
ਕੋਈ ਅਸਲ ਰੂਪ ਨਹੀਂ ਹੋ ਸਕਦਾ

ਕਵਿਤਾ ਖਤਮ ਕਰਨ ਦਾ ਹੁਕਮ ਹੈ
ਇਸ ਲਈ ਸ਼ਬਦ,ਬੋਧ,ਕਲਪਨਾ,
ਅਹਿਸਾਸ ਇਥੇ ਹੀ ਰੋਕਦਾ ਹਾਂ

## ਪਰਦੇ ਵਿੱਚ ਲੁੱਕਿਆ ਰੱਬ

ਰੱਬ ਨੂੰ ਕਹੋ
ਜੇ ਉਹ ਕਿਸੇ ਦਾ
ਹੱਕ,ਪੱਖ,ਵੈਰ-ਵਿਰੋਧ,
ਦੁਸ਼ਮਣੀ-ਬਦਲਾ
ਨਹੀਂ ਪੂਰ ਸਕਦਾ ਤਾਂ
ਇਨਸਾਨ ਵਿਚੋਂ ਵੀ ਕੱਢ ਦੇਵੇ
ਇਹ ਸਭ

ਜੇ ਇਸ ਤੋਂ ਬਿਨਾਂ
ਉਸ ਦੀ ਦੁਨੀਆਂ ਨਹੀਂ ਚੱਲਦੀ
ਤਾਂ ਚੰਗਿਆਈ ਦੇ ਨਾਲ ਨਾਲ
ਆਪਣੀ ਹੀ ਬਣਾਈ ਬੁਰਾਈ ਨੂੰ ਵੀ
ਔਨੀਹੀ ਮਾਨਤਾ ਦੇ ਦੇਵੇ
ਜਿੰਨੀ ਮਾਨਤਾ
ਚੰਗਿਆਈ ਨੂੰ ਮਿਲਦੀ ਹੈ

ਕ੍ਰੋਧ ਅਤੇ ਪਾਪ
ਇਨਸਾਨ ਦੇ ਜੀਵਨ ਦਾ ਹਿੱਸਾ ਨੇ
ਉਹ ਹੀ ਬਣਾਵੇ ਕੋਈ
ਇਨਸਾਨ ਐਸਾ
ਜੋ ਪੂਰਾ ਹੋਵੇ ਬੁਰਾਈ ਤੋਂ ਦੂਰ

ਜਿਹਨਾਂ ਇਨਸਾਨਾਂ ਨੂੰ
ਰੱਬ ਨੇ ਰੱਬ ਦਾ ਦਰਜਾ ਦਿੱਤਾ ਹੈ
ਉਹਨਾਂ ਨੇ ਵੀ
ਆਪਣੇ ਜੀਵਨ ਵਿਚ
ਬਹੁਤ ਗਲਤੀਆਂ ਕੀਤੀਆਂ ਨੇ
ਪਰ ਮਰਨ ਤੋਂ ਬਾਅਦ

ਕੋਈ ਉਹਨਾਂ ਦੀਆਂ ਗਲਤੀਆਂ ਨੂੰ
ਨਹੀਂ ਪਰਚਾਰਦਾ
ਸਿਰਫ ਉਹਨਾਂ ਦੀਆਂ
ਚੰਗਿਆਈਆਂ ਦੀਆਂ ਕਹਾਣੀਆਂ ਹੀ
ਪ੍ਰਚੱਲਿਤ ਨੇ

ਫਿਰ ਰੱਬ ਆਪਣੀ ਸਿਰਜਣਾ ਵਿਚੋਂ
ਜਿਸ ਚੀਜ਼ ਨੂੰ ਆਪ ਹੀ ਨਹੀਂ ਕੱਢ ਸਕਿਆ ਉਹ
ਇਨਸਾਨ ਅਪਣੇ ਵਿਚੋਂ ਕਿਵੇਂ ਕੱਢ ਲਵੇਗਾ
ਬੜੇ ਮੂਰਖ ਆਏ
ਇਸ ਦੁਨੀਆਂ ਤੇ
ਜਿਹੜੇ ਆਖਦੇ ਸੀ
ਕਿ ਦੁਨੀਆਂ ਤੋਂ ਬੁਰਾਈ ਖਤਮ ਕਰ ਦਿਆਂਗੇ

ਲੋਕਾਂ ਵਿਚ ਵਿਚਰ ਵਿਚਰ ਉਹਨਾਂ
ਗੁਣ,ਗਿਆਨ,ਚੰਗਿਆਈ ਦਾ ਪਰਚਾਰ ਵੀ ਕੀਤਾ
ਪਰ ਕੁਝ ਸਮਾਂ ਹੀ ਇਹ ਸੰਭਵ ਹੋ ਸਕਦਾ ਹੈ
ਜਦੋਂ ਉਹ ਆਪ ਲੋਕਾਂ ਨੂੰ ਗਿਆਨ ਦੇਕੇ
ਰੱਬ ਦੀ ਸਿਰਜਣਾ ਦਾ ਵਿਰੋਧ ਕਰਦੇ ਹਨ

ਅਸਲ ਸੱਚ ਇਹ ਹੈ
ਕਿ ਉਸ ਦੀ ਸਿਰਜਣਾ ਵਿਚ
ਉਸ ਦੇ ਹੀ ਗੁਣ ਹਨ
ਬੁਰਾਈ,ਦੁੱਖ ਅਤੇ ਵਿਰੋਧਤਾ
ਉਹ ਆਪਣੀਆਂ ਕਮੀਆਂ
ਲਕੋਣ ਲਈ ਪਰਦੇ ਵਿੱਚ ਲੁੱਕਿਆ ਰੱਬ ਹੈ

**ਪਾਗਲ ਸਾਲਾ**

ਓਏ ਹਰਾਮਦਿਆ)ਰੱਬਾ(
ਕੀ ਗਲਤੀ ਹੈ ਇੱਕ ਇਨਸਾਨ ਦੀ
ਜਿਹੜਾ ਇੱਕ ਬੱਚੇ ਦੇ
ਜੰਮਣ ਤੋਂ ਪਹਿਲਾਂ ਹੀ
ਨਿਰਧਾਰਿਤ ਕਰ ਦਿੰਦਾ ਏ
ਉਸ ਦਾ ਆਲਾ-ਦੁਆਲ
ਕੀ ਗਲਤੀ ਹੁੰਦੀ ਹੈ
ਉਸ ਮਾਸੂਮ ਦੀ
ਜਿਹੜਾ ਉਸ ਨੂੰ ਸਿੱਟ ਦਿੰਦਾ ਏ
ਇਸ ਧਰਤੀ ਤੇ
ਲੋੜਾਂ ,ਸ਼ੌਕਾਂ ਦੀ ਇਸ ਬਲਦੀ ਅੱਗ ਵਿੱਚ

ਕਈ ਪਾਗਲ ਇਹ ਆਖਦੇ ਨੇ
ਕਿ ਇਹ ਪਿਛਲੇ ਜਨਮਾਂ ਦਾ
ਲੇਖਾ-ਜੋਖਾ ਹੁੰਦਾ ਹੈ
ਕੋਈ ਵੀ ਇਨਸਾਨ
ਆਪਣੀ ਸਾਰੀ ਉਮਰ ਵਿੱਚ
ਠੀਕ ਅਤੇ ਗਲਤ ਦਾ
ਫੈਸਲਾ ਹੀ ਨਹੀਂ ਕਰ ਪਾਉਂਦਾ
ਫਿਰ ਇਹ ਲੇਖਾ-ਜੋਖਾ ਅਤੇ ਫਲ
ਕਿਸ ਗੱਲ ਦਾ

ਸਮਝ ਦੀ ਤਾਂ
ਕੋਈ ਪੂਰੀ ਪਰਿਭਾਸ਼ਾ
ਤੇਰੇ ਕੋਲ ਨਹੀਂ ਹੋਣੀ
ਫਿਰ ਇਨਸਾਨ ਦੀ ਇਹ ਜੀਵਨ ਲੜਾਈ
ਕਿਸ ਅਰਥ ਦੀ ਹੈ

ਨੀਤੀ ਬਦਲ ਦਿਓ
ਠੀਕ ਗਲਤ ਹੋ ਜਾਂਦਾ ਹੈ
ਗਲਤ ਠੀਕ ਹੋ ਜਾਂਦਾ ਹੈ
ਫਿਰ ਕੀ ਕਸੂਰ ਹੈ
ਉਏ ਹਰਾਮਦਿਆ
ਇਨਸਾਨ ਦਾ

ਤੇਰੀ ਖੇਡ ਵਿਚ ਬਿਨਾ ਕਾਰਨੋ
ਕਿਉਂ ਸਜਾ ਭੋਗ ਰਹੇ ਨੇ ਲੋਕ
ਤੂੰ ਏਨਾ ਨਿਰਦਈ ਕਿਉਂ ਹੈ
ਕੋਈ ਸ਼ਰਮ ਕਰ
ਅਕਲ ਨੂੰ ਹੱਥ ਮਾਰ,ਮੂਰਖਾ
ਦੇ ਲੋਕਾਂ ਨੂੰ ਮਾਨਸਿਕ ਸਾਂਤੀ
ਸਰਰੀਕ ਤੰਦਰੁਸਤੀ
ਕਸ਼ਟ ਰਹਿਤ ਜੀਵਨ

ਸਵਾਰ ਆਪਣਾ ਆਪ
ਆਪਣਾ ਕਰਮ
ਆਪਣੀ ਸਿਰਜਣਾ
ਆਪਣਾ ਕਿਰਦਾਰ
ਅਤੇ ਆਪਣੀ ਹੋਂਦ ਦਾ ਅਹਿਸਾਸ
ਪਾਗਲ ਸਾਲਾ)ਰੱਬ(

**ਘਸੁੱਨਵੱਟਾ**

ਸ਼ੁਕਰ ਹੈ ਮੈਂ ਰੱਬ ਨਹੀਂ
ਨਹੀਂ ਤਾਂ ਮੇਰੇ ਤੋਂ ਤਾਂ
ਐਸਾ ਘੁਸੱਨਵੱਟਾ ਬਣ ਕੇ
ਨਹੀਂ ਬੈਠਿਆ ਜਾਣਾ ਸੀ
ਕਿਸੇ ਗੱਲ ਵਿੱਚ
ਹਾਂ-ਨਾਹ,ਠੀਕ-ਗਲਤ
ਕੋਈ ਹੰਗਾਰਾ ਤਾਂ ਭਰ
ਹੋ ਹੀ ਜਾਣਾ ਸੀ

ਇਹ ਤਾਂ ਐਸਾ ਫੁੱਦੂ
ਰੱਬ ਹੈ ਕਿ ਕਿਸੇ ਗੱਲ ਵਿੱਚ
ਹਾਮੀ ਨਹੀਂ ਭਰਦਾ
ਕਿਸੇ ਠੀਕ ਨੂੰ ਠੀਕ ਨਹੀਂ ਆਖਦਾ
ਕਿਸੇ ਗਲਤ ਨੂੰ ਗਲਤ  ਨਹੀਂ ਆਖਦਾ

ਐਡੀ ਦੁਨੀਆ ਬਣਾ ਕੇ
ਕੈਸੇ ਕੈਸੇ ਲੱਲੂ ਬਣਾ ਕੇ
ਦੁਨੀਆ ਵਿਚ ਬਹੁਤ ਕੁਝ
ਕਰਵਾਈ,ਚਲਾਈ ਜਾਂਦਾ ਹੈ
ਪਰ ਆਪ ਬੈਠਾ ਰਹਿੰਦਾ ਹੈ
ਚੁੱਪ ਵੱਟ ਕੇ ਮੋਨ ਧਾਰਨ ਕਰਕੇ

ਐਸੇ ਫੁੱਦੂ ਨੂੰ ਸਮਝਾਓ
ਕਿ ਰੱਬ ਦੀ ਵੀ ਕੋਈ ਭੁਮੀਕਾ ਹੈ
ਗਲਤ ਹੋਣ ਤੋਂ ਪਹਿਲਾਂ ਰੋਕੇ
ਬਾਅਦ ਵਿਚ ਤੁਰ ਪੈਂਦਾ ਹੈ
ਲੋਕਾਂ ਨੂੰ ਸਜਾਵਾਂ ਦੇਣ ਲਈ

ਜੇ ਤੇਰੇ ਬੱਚੇ ਨੇ ਸਾਰੇ
ਉਹਨਾਂ ਨੂੰ ਕੁਝ ਦੱਸ
ਕੁਝ ਸਮਝਾ
ਠੀਕ ਗਲਤ ਦਾ ਫੈਸਲਾ ਕਰਨਾ ਸਿਖਾ
ਇਹ ਕੀ ਜਿਹੜਾ ਜਿੱਧਰ ਨੂੰ ਮਰਦਾ
ਉਸ ਨੂੰ ਉੱਧਰ ਮਰਨ ਦਿੰਦਾ ਏ
ਤੇ ਆਪ ਦੇਖਦਾ ਏ ਤਮਾਸ਼ਾ

ਤੇਰੇ ਨਾਲੋਂ ਤਾਂ ਇਨਸਾਨ ਚੰਗੇ ਨੇ
ਕਿਸੇ ਮਾੜੇ ਚੰਗੇ ਦੀ ਤਾਰੀਫ
ਜਾਂ ਵਿਰੋਧਤਾ ਤਾਂ ਕਰਦੇ ਨੇ
ਤੂੰ ਨਾਮ ਦਾ ਹੀ ਬੈਠਾ ਏ
ਬਣਕੇ ਰੱਬ
ਕਰਦਾ ਕੁਝ ਵੀ ਨਹੀਂ

ਸ਼ੁਕਰ ਹੈ ਮੈਂ ਐਸਾ
ਘਸੁੱਨਵੱਟਾ ਫੁੱਦੂ ਰੱਬ ਨਹੀਂ
ਕਿਸੇ ਭੂਮੀਕਾ ਵਿਚ ਤਾਂ
ਕਿਤੇ ਤਾਂ ਬੋਲਦਾ ਹਾਂ
ਕਿਤੇ ਤਾਂ ਹਾਮੀ ਭਰਦਾ ਹਾਂ
ਆਪਣੀ ਬੁੱਧੀ ਸਮਝ ਮੁਤਾਬਿਕ
ਕਿਸੇ ਠੀਕ ਗਲਤ ਦਾ ਤਾਂ
ਫੈਂਸਲਾ ਕਰਦਾ ਹਾਂ

**ਛੋਟਾ ਰੱਬ**

ਰੱਬ ਤਾਂ ਬਹੁਤ ਛੋਟਾ ਹੈ
ਤੁਹਾਡੇ ਅਧੀਨ ਹੈ
ਤੁਹਾਡੇ ਉੱਤੇ ਹੀ
ਉਹ ਨਿਰਭਰ ਹੈ

ਹਰ ਥਾਂ ਉਸ ਦੀ ਇੱਕ ਸੀਮਾਂ ਹੈ
ਜਿੱਥੇ ਉਹ ਰੁਕ ਜਾਂਦਾ ਹੈ
ਫਿਰ ਉਸ ਨੂੰ ਅੱਗੇ ਤੁਰਨ ਲਈ
ਲੋੜ ਪੈਂਦੀ ਹੈ ਇਕ ਇਨਸਾਨ ਦੀ
ਇੱਕ ਸੋਚ ਦੀ ,ਇੱਕ ਖੋਜੀ ਦੀ
ਜੋ ਆਪਣੇ ਕਰਮ ਨਾਲ
ਉਸ ਨੂੰ ਇੱਕ ਨਵੀਂ ਦਿਸ਼ਾ
ਇੱਕ ਨਵੀਂ ਖੋਜ
ਇੱਕ ਨਵੀਂ ਸੀਮਾਂ ਦਿੰਦਾ ਹੈ

ਤੁਸੀਂ ਉਸ ਤੋਂ
ਸਿਰਫ ਇੱਕ ਗੱਲ ਕਰਕੇ ਛੋਟੇ ਹੋ
ਕਿ ਤੁਹਾਡੀ ਇੱਕ ਉਮਰ ਹੈ
ਜਿਸ ਨੂੰ ਭੋਗ ਤੁਹਨੂੰ ਮੌਤ ਮਿਲਣੀ ਹੈ
ਉਸ ਦੀ ਕੋਈ ਉਮਰ ਨਹੀਂ
ਜਿੰਨੇ ਸਾਲ ਉਸ ਨੂੰ
ਆਪਣਾ ਵਿਕਾਸ ਕਰਦੇ ਨੂੰ ਹੋ ਗਏ ਨੇ
ਜੇ ਤੁਹਾਨੂੰ ਵੀ
ਐਨੀ ਹੀ ਉਮਰ ਦੇ ਦਿੱਤੀ ਜਾਵੇ
ਤਾਂ ਉਹ ਤੁਹਾਡੇ ਤੋਂ
ਵੱਡਾ ਨਹੀਂ ਹੋ ਸਕੇਗਾ

ਕਿਸੇ ਵੀ ਪੱਖ ਤੋਂ

ਮੈਂ ਮੰਨਦਾ ਹਾਂ
ਉਸ ਨੇ ਆਪਣੇ ਆਪ ਨੂੰ
ਬਹੁਤ ਵਿਕਸਿਤ ਕੀਤਾ ਹੈ
ਪਰ ਉਸ ਦਾ ਸਾਰਾ ਵਿਕਾਸ
ਇਕ ਇਨਸਾਨ ਤੇ ਹੀ ਨਿਰਭਰ ਕਰਦਾ ਹੈ

ਉਹ ਕਦੇ ਵੀ ਵੱਡਾ ਨਹੀਂ ਸੀ
ਇਨਸਾਨ ਦੇ ਸਰੀਰ ਨੂੰ ਵੀ ਉਸ ਨੇ
ਬਹੁਤ ਸਮਾਂ ਲਗਾ ਕੇ ਇੱਕ ਬਣਤਰ
ਵਿੱਚ ਵਿਕਸਿਤ ਕੀਤਾ
ਜਿਸ ਸਰੀਰ ਨਾਲ
ਉਹ ਲਗਾਤਾਰ
ਆਪਣਾ ਵਿਕਾਸ ਕਰ ਰਿਹਾ ਹੈ

ਸੋਚ,ਸਮਝ,ਖੋਜ,ਅਧਿਆਤਮ
ਇਹ ਸਭ ਹਥਿਆਰ ਉਸ ਨੇ
ਸਿਰਫ ਇਨਾਸਾਨੀ ਸਿਰਜਣਾ ਵਿੱਚ
ਸ਼ਕਤੀਸ਼ਾਲੀ ਰੱਖੇ ਹਨ
ਤਾਂ ਜੋ ਇਹਨਾਂ ਹਥਿਆਰਾਂ ਨਾਲ
ਉਹ ਆਪਣਾ ਸਦਾ
ਵਿਕਾਸ ਕਰਦਾ ਰਹੇ

ਉਹ ਕੁਝ ਵੀ ਨਹੀਂ
ਤੁਹਾਡੇ ਤੋਂ ਬਿਨਾਂ
ਇਸ ਲਈ ਤੁਸੀਂ
ਉਸ ਤੋਂ ਬਹੁਤ ਵੱਡੇ ਹੋ
ਉਹ ਤੁਹਾਡੇ ਤੋਂ ਬਹੁਤ ਛੋਟਾ ਹੈ
ਇਹ ਉਸੇ ਦੀ ਹੀ ਪੇਸ਼ਕਾਰੀ ਸੀ

ਜਿਸ ਵਿਚ ਤੁਹਾਨੂੰ
ਉਹ ਬਹੁਤ ਵੱਡਾ ਦਿਖਾਇਆ ਗਿਆ

**ਪਾਗਲ(ਰੱਬ)ਤੋਂ ਬਚੋ**

ਇਨਸਾਨ ਰੱਬ ਤੋਂ ਬਹੁਤ ਚੰਗਾ ਹੈ
ਉਸ ਦੀ ਆਪਣੀ ਕੋਈ ਤਾਂ ਵਿਚਾਰਧਾਰਾ ਹੈ
ਆਪਣਾ ਕੋਈ ਧਰਮ ਹੈ
ਕਿਸੇ ਪ੍ਰਤੀ ਕੋਈ ਜੁੰਮੇਵਾਰੀ ਤਾਂ ਹੈ
ਕਿਸੇ ਗੱਲ ਤੇ ਤਾਂ ਖੜ੍ਹਦਾ ਹੈ
ਕਿਸੇ ਚਾਰ ਬੰਦਿਆ ਦੀ
ਸੁਣਦਾ ,ਮੰਨਦਾ ਤਾਂ ਹੈ

ਰੱਬ ਚਵਲ ਦਾ ਕੀ ਪਤਾ
ਕਿਸੇ ਦੀ ਮੰਨੇ ਜਾਂ ਨਾ ਮੰਨੇ
ਕਿਸੇ ਗੱਲ ਤੇ ਖੜੇ ਜਾਂ ਨਾ ਖੜ੍ਹੇ
ਆਪਣੇ ਬਣਾਏ ਨਿਯਮਾਂ ਨੂੰ ਵੀ
ਤੋੜ ਸਕਦਾ ਹੈ
ਐਸੇ ਮੂਰਖ ਰੱਬ ਦਾ
ਤੁਸੀਂ ਭਰੋਸਾ ਨਹੀਂ ਕਰ ਸਕਦੇ

ਜਿਸ ਨੇ ਆਪਣੇ ਉੱਤੇ ਵਿਸ਼ਵਾਸ਼ ਵਾਲੇ
ਕਈ ਸੂਲੀ ਚੜ੍ਹਵਾ ਦਿੱਤੇ
ਕਈ ਜਾਨੋਂ ਮਰਵਾ ਸ਼ਹੀਦ ਬਣਾ ਦਿੱਤੇ

ਐਸੇ ਭੁੱਖੇ ਲਾਲਚੀ ਰੱਬ ਦਾ
ਤੁਸੀਂ ਕੀ ਕਰੋਂਗੇ
ਜੋ ਕਿਸੇ ਮਿੰਨਤ ਤਰਲੇ ਤੋਂ ਬਾਅਦ ਵੀ
ਤੁਹਾਨੂੰ ਮੌਤ ਤੋਂ ਨਹੀਂ ਬਖਸ਼ ਸਕਦਾ
ਇਸ ਧਰਤੀ ਦੀ ਕਿਸੇ ਚੀਜ ਤੇ
ਤੁਹਾਡੀ ਪੱਕੀ ਮੋਹਰ ਨਹੀਂ ਲਾ ਸਕਦਾ

ਤੁਹਾਨੂੰ ਮਜਬੂਰ ਕਰਕੇ ਰੱਖਦਾ ਹੈ
ਆਪਣੀ ਮੁਥਾਜਗੀ ਦੇ
ਤੁਸੀਂ ਜੀਅ ਤਾਂ ਰਹੇ ਹੋ
ਇਸ ਧਰਤੀ ,ਇਸ ਬ੍ਰਹਿਮੰਡ
ਨਾਮ ਦੀ ਜੇਲ ਵਿੱਚ
ਜੋ ਉਸ ਦਾ ਬਣਾਇਆ
ਵਿਸ਼ਾਲ ਪਿੰਜਰਾ ਹੈ
ਜਿਸ ਵਿੱਚ ਤੁਸੀਂ ਕੈਦ ਹੋ

ਐਸੇ ਜਾਲਮ ਮਾਲਿਕ ਤੋਂ
ਤੁਸੀਂ ਕਿਉਂ ਬਗਾਵਤ ਨਹੀਂ ਕਰਦੇ
ਜਿਹੜਾ ਤੁਹਾਨੂੰ ਦੁੱਖ ਤੋਂ
ਛੁੱਟਕਾਰਾ ਨਹੀਂ ਦਿੰਦਾ
ਸਰੀਰਕ ਕਸ਼ਟ ਦਾ
ਮਾਨਸਿਕ ਪੀੜਾ ਤੋਂ
ਅਜਾਦੀ ਨਹੀ ਦਿੰਦਾ
ਸਰੀਰਕ ਕਸ਼ਟਾਂ ਦਾ
ਖਾਤਮਾ ਨਹੀਂ ਕਰ ਸਕਦਾ

ਤੁਹਾਨੂੰ ਦਿੰਦਾ ਹੈ
ਇਕ ਬਕਵਾਸ ਸਰੀਰ
ਜਿਸ ਤੇ ਤੁਸੀਂ
ਸਾਰੀ ਉਮਰ
ਭਰੋਸਾ ਨਹੀ  ਕਰ ਸਕਦੇ

ਜਿਸ ਦੇ ਕਿਸੇ ਪੁਰਜੇ ਦੀ
ਕੋਈ ਗਰੰਟੀ ਨਹੀਂ
ਕਦੋਂ ਧੋਖਾ ਦੇ ਜਾਵੇ
ਕਦੋਂ ਖਰਾਬ ਹੋ ਜਾਵੇ

ਐਸੇ ਮੂਰਖ ਰੱਬ ਦੇ
ਭਰੋਸੇ ਨਾ ਰਹੋ
ਜਿਸ ਦਾ ਕੋਈ
ਥਾਂ ਟਿਕਾਣਾ ਨਹੀਂ
ਜਿਸ ਨੂੰ ਤੁਸੀਂ ਪੱਕਾ ਮਨਾ ਕੇ
ਆਪਣੇ ਹੱਕ ਵਿੱਚ
ਨਹੀ  ਰੱਖ ਸਕਦੇ

ਰੱਬ ਤੋਂ ਤਾਂ ਚੰਗੇ ਇਨਸਾਨ
ਤੁਹਾਡੇ ਆਲੇ-ਦੁਆਲੇ ਹੋਣਗੇ
ਜੋ ਤੁਹਾਡੇ ਮਦਦਗਾਰ
ਹੋ ਸਕਦੇ ਹਨ
ਤੁਹਾਨੂੰ ਕੋਈ ਰਾਹ
ਦੇ ਸਕਦੇ ਹੋਣਗੇ
ਜੀਵਨ ਜਿਉਣ ਦਾ

ਇਸ ਪਾਗਲ ਰੱਬ ਤੋਂ ਬਚੋ!
ਜੋ ਆਪਣੇ ਨਿਯਮ
ਆਪਣੀ ਲੋੜ ਵਾਸਤੇ ਤੋੜਦਾ ਹੈ
ਤੁਹਾਡੇ ਵਾਸਤੇ ਨਹੀਂ
ਉਸ ਨੂੰ ਗਾਲਾ ਕੱਢੋ
ਜੋ ਤੁਹਾਨੂੰ ਆਪਣੇ ਅਨੁਸਾਰ
ਬੰਨਣ ਵਿੱਚ ਲੱਗਾ ਰਹਿੰਦਾ ਹੈ
ਹਰਾਮਦਾ (ਰੱਬ)

**ਮੇਰੀ ਮੌਤ**

ਮੈਂ ਮੁਕਤ ਨਹੀਂ ਹੋਣਾ ਚਾਹੁੰਦਾ
ਇਸੇ ਲਈ ਜੀਅ ਰਿਹਾ ਹਾਂ
ਅਣਚਾਹੀ ਇਸ ਮੌਤ ਨੂੰ
ਗੰਦੀ ਕਵਿਤਾ ਦੇ ਬਹੁਤ
ਪੰਨੇ ਨੇ ਮੇਰੇ ਅੰਦਰ
ਇਕ ਧਰਮ ਵੀ ਹੈ
ਮੇਰੇ ਅੰਦਰ
ਜਿਸ ਵਿੱਚ ਮੈਂ ਕਦੇ
ਔਰਤ ਨੂੰ ਨੰਗਿਆ ਨਹੀਂ ਕੀਤਾ
ਇਨਸਾਨੀਅਤ ਨੂੰ ਜੀਣ ਦੀ ਕੋਸ਼ਿਸ਼ ਵਿੱਚ
ਮੈਂ ਵਾਲ ਹਰ ਥਾਂ ਤੋਂ ਮੁੰਨ ਦਿੰਦਾ ਹਾਂ
ਤਾਂ ਜੋ ਮੇਰਾ ਕੋਈ ਧਰਮ ਨਾ ਰਹੇ

ਕਵਿਤਾ ਲਿਖਦੇ ਲਿਖਦੇ
ਉਸ ਮੈਨੂੰ ਆਪਣੇ ਕੋਲ ਬੁਲਾ ਲਿਆ
ਕਹਿੰਦਾ ਤੂੰ ਨਸ਼ੇ ਵਿੱਚ ਹੈ
ਤੂੰ ਅਵਤਾਰ ਹੈ ਅਗਲਾ
ਇਸ ਧਰਤੀ ਦਾ
ਉਸ ਬੋਲ ਕੇ ਕਿਹਾ ਮੈਨੂੰ
ਮੈਂ ਜਦੋਂ ਜਦੋਂ ਉਸ ਤੇ
ਯਕੀਨ ਕਰਦਾ ਹਾਂ
ਤਾਂ ਉਹ ਸੱਚ ਹੁੰਦਾ ਹੈ

ਉਹ ਆਖਦਾ ਹੈ
ਧਰਮ ਖਤਮ ਕਰਦੇ ਇਸ ਦੁਨੀਆ ਤੋਂ
ਸਿਰਫ ਇਨਸਾਨੀਅਤ ਹੀ ਬਚੇਗੀ
ਤਾਂ ਮੈਂ ਤੈਨੂੰ ਰੱਬ ਬਣਾ ਦਿਆਂਗਾ

ਇਸ ਦੁਨੀਆਂ  ਅੱਗੇ

ਮੈਨੂੰ ਕੋਈ ਮਤਲਬ ਨਹੀਂ
ਉਸ ਨਾਲ
ਉਸ ਦੀ ਕਵਿਤਾ ਨਾਲ
ਉਸ ਦੀਆਂ ਕਹੀਆਂ
ਆਵਤਾਰੀ ਅਵਤੁਰੀ ਵਾਲੀਆਂ ਗੱਲਾਂ ਨਾਲ
ਮੈਂ ਇਨਸਾਨ ਹਾਂ
ਜੋ ਜਿਉਣਾ ਚਾਹੁੰਦਾ ਹੈ
ਇਨਸਾਨੀਆਤ ਨੂੰ ਆਪਣਾ ਧਰਮ ਬਣਾ ਕੇ

ਕਵਿਤਾ ਉਹ ਸੁਰੂ ਕਰਦਾ ਹੈ
ਉਹੀ ਖਤਮ ਕਰਦਾ ਹੈ
ਮੈ  ਪਤਾਰ ਹੁੰਦਾ ਹਾਂ
ਭਾਵੇਂ ਕਦੇ ਸੁਰਜੀਤ ਨਹੀਂ ਹੁੰਦਾ
ਪਰ ਫਿਰ ਵੀ ਜੀਅ ਰਿਹਾ ਹਾਂ
ਕਿਉਂਕਿ ਉਹ ਨਹੀਂ ਚਾਹੁੰਦਾ
ਮੇਰੀ ਮੌਤ ਨੂੰ ,ਮੇਰੀ ਮੁਕਤੀ ਨੂੰ

ਮੇਰਾ ਧਰਮ ਤੂੰ
ਸਰਬ ਤੂੰ
ਵਿਆਪ ਤੂੰ
ਮੇਰਾ ਕਰਮ ਤੂੰ

**ਇੰਟਰਨੈਸ਼ਨਲ ਗ੍ਰੰਥ**

ਸਾਲਾ ਨਿੱਘ ਸੀ
ਸਰੀਰ ਦੀ ਬਣਤਰ ਦਾ
ਮੈਂ ਮੂੰਹ ਤਾਂ ਨਹੀਂ ਦੇਖ ਸਕਿਆ
ਉਸ ਦਾ
ਪਰ ਕੁੜਤੇ ਦੇ ਚਾਕ ਵਿਚੋਂ ਨਿੱਕਲੇ ਪੱਟ
ਸਕੁਟਰੀ ਤੇ ਬੈਠੀ ਹੋਈ
ਕਿੰਨਾ ਲੰਬਾ ਅਹਿਸਾਸ ਦੇ ਗਈ ਮੈਨੂੰ

ਮੈਂ ਸੋਚਦਾ ਹਾਂ
ਕਿ ਸਿਰਜਣਾ ਦੀ ਬਣਤਰ ਕੀ ਹੈ
ਉਸ ਦੇ ਨਿੱਘ ਵਿਚ ਜੀਅ ਰਹੇ ਹਾਂ ਅਸੀ
ਕੋਣ ਮੂੰਹ ਦੇਖ ਸਕਿਆ ਹੈ ਉਸ(ਰੱਬ)ਦਾ
ਪਰ ਉਸ ਦੀ ਬਣਤਰ ਦੇ ਅਹਿਸਾਸ ਦਾ ਨਿੱਘ
ਕਿੰਨਾ ਲੰਬਾ ਹੈ

ਇਹ ਕਵਿਤਾ ਨਹੀਂ ਹੋਵੇਗੀ
ਕਿ  ਇਕ ਨਵਾਂ ਇੰਟਨੈਸ਼ਨਲ ਗ੍ਰੰਥ ਲਿਖਿਆ ਜਾਵੇ
ਜਿਸ ਵਿਚ ਸਾਰੀ ਦੁਨੀਆ ਦੀ
ਇਕ ਸਾਂਝੀ ਸਮਾਜਿਕ ਸਰਜਣਾ ਹੋਵੇ
ਇਕ ਆਰਥਿਕ ਬਰਾਬਰਤਾ ਦਾ ਅਰਥ ਸ਼ਾਸਤਰ ਹੋਵੇ
ਇਕ ਸਾਂਝਾ ਇਨਸਾਨੀਅਤ ਧਰਮ ਹੋਵੇ
ਸਵਿਧਾਨ,ਲੋਕਤੰਤਰ,ਸਮਾਜਵਾਦ,ਸਵਰਾਜ
ਨਵੀਨਤਾ ਦੀ ਬਣਤਰ ਦੇ ਅਧਾਰ ਤੇ
ਪਰਮਾਤਮਾ ਦੀ ਇਨਸਾਨ ਪ੍ਰਤੀ ਨੀਤੀ
ਨੂੰ ਦਰਸਾਉਂਦਾ ਦਿਖਾਈ ਦੇਵੇ

ਉਸ ਦੀਂ ਸਕੂਟਰੀ ਤੇ ਪਿੱਛੇ ਬੈਠੀ  ਦੀ
ਸਰੀਰਕ ਬਣਤਰ ਇਸ ਤਰ੍ਹਾਂ ਦੀ ਸੀ

ਕਿ ਸ਼ਕਲ ਦੇਖੇ ਬਿਨਾਂ ਵੀ
ਉਸਦੀ ਸੁੰਦਰਤਾ ਨੂੰ ਸਮਝਿਆ,ਮਾਣਿਆ ਜਾ ਸਕਦਾ ਹੈ
ਕਿ ਉਹ ਕਿੰਨੀ ਸੁੰਦਰ ਹੈ

ਰੱਬ ਅਤੇ ਮੇਰੀ ਸਿਰਜਣਾ ਦਾ ਗ੍ਰੰਥ ਵੀ
ਇਹੀ ਅਹਿਸਾਸ ਹੈ ਕਿ ਤੁਸੀਂ ਭਾਵੇ
ਉਸ ਦੀ ਸ਼ਕਲ ਕਦੇ ਨਾ ਦੇਖ ਸਕੋਂ
ਪਰ ਉਸ ਦੀ ਸੁੰਦਰਤਾ ਦਾ ਨਿੱਘ
ਤੁਸੀਂ ਲੰਬਾ ਸਮਾਂ ਮਾਣਦੇ ਰਹੋ ਗੇ

**ਤੰਦਰੁਸਤ ਸਮਾਜ**

ਜੇ ਗੁਰੂ ਅਤੇ ਚੇਲਾ
ਮਰਦ ਅਤੇ ਔਰਤ ਹੋਣ
ਉਹਨਾਂ ਵਿਚ ਸੰਭੋਗ ਦਾ ਸਬੰਧ ਹੋਵੇ
ਤਾਂ ਇਹ ਸਮਾਜਿਕ ਗੱਲ
ਤਾਂ ਨਹੀਂ ਹੋ ਸਕਦੀ
ਸਮਾਜ ਕੌਣ ਲਿਖਦਾ ਹੈ
ਜਾਂ ਸਮਾਜ ਕਿਸ ਨੇ ਲਿਖਿਆ ਸੀ
ਇਹ ਕੋਈ ਨਹੀਂ ਜਾਣਦਾ

ਬਣਤਰ ਵਿਚ ਹੁਣ ਸੁਧਾਰ ਦੀ ਲੋੜ ਹੈ
ਮੈਂ ਲਿਖ ਕੇ ਯੋਗਦਾਨ ਪਾਵਾਂ
ਅਤੇ ਤੁਸੀਂ ਕਰਕੇ ਪਾਓ
ਇਹ ਸੰਭਵ ਹੈ

ਗੁਰੂ ਅਤੇ ਚੇਲਾ ਆਪਸ ਵਿਚ
ਸੰਭੋਗ ਦਾ ਸਬੰਧ ਨਹੀਂ ਬਣਾ ਸਕਦੇ
ਮਰਦ ਅਤੇ ਔਰਤ ਹੋਣ ਦੇ ਬਾਵਜੂਦ

ਮੈਂ ਸਿੱਧੇ ਅਤੇ ਸਪੱਸ਼ਟ
ਸ਼ਬਦਾਂ ਵਿਚ ਲਿਖਦਾ ਹਾਂ
ਕਿ ਇਹ ਇਕ ਪੁਰਾਣੀ ਗੱਲ ਹੈ
ਜਿਸ ਨੂੰ ਮੈਂ ਅਤੇ
ਹੁਣ ਨਵਾਂ ਸਮਾਜ ਨਹੀਂ ਮੰਨਦਾ

ਕੁੜੀ ਅਤੇ ਮੰਡੇ ਦਾ ਬਾਲਗ ਹੋਣਾ
ਇਹ ਸਮਾਜਿਕ ਅਤੇ ਕਾਨੂੰਨੀ ਨਿਯਮ ਹੋਵੇ
ਤਾਂ ਜੋ ਇਹ ਪਰਵਿਰਤੀ ਬੱਚਿਆ ਵਿਚ ਨਾ ਹੋਵੇ
ਤਾਂ ਜੋ ਬੱਚਿਆ ਅਤੇ ਵੱਡੀ ਉਮਰ ਦੇ

ਅਧਿਆਪਕ ਵਿਚ ਵੀ ਨਾ ਹੋਵੇ

ਕਾਫੀ ਉਮਰ ਹੰਢਾ ਚੁੱਕੇ
ਗੁਰੂ ਅਤੇ ਚੇਲੇ ਜਦੋਂ
ਮਰਦ ਅਤੇ ਔਰਤ ਹੋਣ
ਉਹ ਆਪਸ ਵਿਚ
ਸੰਭੋਗ ਦੇ ਸਬੰਧ ਵਿਚ ਹੋਣ
ਜਾਂ ਨਾ ਹੋਣ
ਇਸ ਗੱਲ ਨਾਲ
ਨਵੀਂ ਸਮਾਜਿਕ ਸਿਰਜਣਾ ਵਿਚ
ਕੋਈ ਫਰਕ ਨਹੀਂ ਹੋਣਾ ਚਾਹੀਦਾ

ਇਸ ਵਿਸ਼ੇ ਤੇ
ਇਸ ਕਵਿਤਾ ਲਿਖਣ ਦਾ
ਇਹ ਮਤਲਬ ਹੈ
ਕਿ ਕਿਤਾਬੀ ਵਿਸ਼ਿਆ ਤੋਂ ਇਲਾਵਾ
ਬਹੁਤ ਸਾਰੇ ਐਸੇ ਨਵੀਨਤਾ ਵਾਲੇ ਵਿਸ਼ੇ ਹਨ
ਜਿਹਨਾਂ ਵਿਚ ਆਪਸੀ ਸਮਝ ਦੀ ਬਹੁਤ ਲੋੜ ਹੁੰਦੀ ਹੈ

ਮਰਦ ਅਤੇ ਔਰਤ ਜਦੋਂ ਵੀ
ਸੰਭੋਗ ਦੇ ਰਿਸ਼ਤੇ ਵਿਚ ਹੁੰਦੇ ਹਨ
ਤਾਂ ਉਹਨਾਂ ਦਾ ਆਪਸੀ
ਬੋਲ-ਚਾਲ ਦਾ ਵਰਤਾਰਾ
ਬਹੁਤ ਖੁੱਲਾ ਹੋ ਜਾਂਦਾ ਹੈ
ਉਹ ਆਪਸ ਵਿਚ
ਬਹੁਤ ਸਾਰੀ ਵਿਚਾਰ ਚਰਚਾ
ਖੁੱਲੇ ਸਬੱਦਾ ਦੇ ਚੱਲਦਿਆ
ਸੌਖਿਆ ਨਬੇੜ ਲੈਂਦੇ ਹਨ

ਬਹੁਤ ਸਾਰੇ ਰਿਸ਼ਤਿਆ ਵਿਚ

ਆਪਸੀ ਤਾਲ-ਮੇਲ ਬਣਨ ਨੂੰ
ਬਹੁਤ ਸਮਾਂ ਲੱਗ ਜਾਦਾ ਹੈ
ਸੰਭੋਗ ਇਕ ਐਸਾ ਮਾਧਿਅਮ ਹੈ
ਜਿਸ ਨਾਲ ਬਹੁਤ ਥੋੜੇ ਸਮੇਂ ਵਿਚ
ਦੋ ਲੋਕ ਮਾਨਸਿਕ ਅਤੇ ਵਿਹਾਰਕ ਤੋਰ ਤੇ
ਬਹੁਤ ਨੇੜੇ ਆ ਜਾਂਦੇ ਹਨ

ਕਈ ਕੰਮ,ਕਰਮ,ਅਤੇ ਗਿਆਨ
ਅਧੂਰੇ ਰਹਿ ਜਾਂਦੇ ਨੇ
ਗੁਰੂ ਅਤੇ ਚੇਲੇ ਦੀ
ਆਪਸੀ ਝਿਜਕ ਦੇ ਕਰਕੇ

ਇਕ ਉਮਰ ਅਤੇ ਸਮਝ ਤੋਂ ਬਾਅਦ
ਸੰਭੋਗ ਕੋਈ ਖਾਸ ਮਸਲਾ ਨਹੀਂ ਹੁੰਦਾ
ਜੀਵਨ ਦਾ

ਇਹ ਸਮਾਜਿਕ ਸਿਰਜਣਾ
ਬਹੁਤ ਸਾਰੇ ਦੇਸ਼ਾ ਵਿਚ ਇਸੇ ਤਰ੍ਹਾ ਹੀ
ਵਿਕਸਿਤ ਹੈ
ਸਾਡੇ ਦੇਸ਼ ਵਿਚ ਅਤੇ
ਹੋਰ ਬਹੁਤ ਦੇਸ਼ਾ ਵਿਚ
ਨਵੀਂ ਸਮਾਜਿਕ ਸਿਰਜਣਾ ਦੀ ਲੋੜ ਹੈ

ਇਹ ਇਕ ਨਵੀਂ ਕਵਿਤਾ ਹੈ
ਨਵੀਂ ਸਿਰਜਣਾ ਹੈ
ਨਵਾਂ ਸਮਾਜ ਹੈ
ਜਿਸ ਵਿਚ ਜੀਵਨ ਸਮਝ ਤੋਂ ਬਾਅਦ
ਸੰਭੋਗ ਦੇ ਕੋਈ ਮਾਇਨੇ ਨਹੀਂ ਹਨ
ਸੰਭੋਗ ਇਕ ਸਮੇਂ ਦੇ ਖਾਣੇ ਦੀ ਤਰ੍ਹਾਂ ਹੈ
ਪੂਰੀ ਤਰ੍ਹਾਂ ਤੰਦਰੁਸਤ ਹੋਣ ਤੇ

ਕਿਸੇ ਸਮੇਂ ਖਾਓ ਖਾਓ ਨਾ ਖਾਓ ਨਾ ਖਾਓ
ਬਿਮਾਰ ਮਾਨਸਿਕਤਾ ਲਈ ਇਹ ਇਕ
ਗੰਦਾ ਕੰਮ ਹੈ
ਜਿਸ ਨੂੰ ਸਮਾਜ ਵਿਚ
ਨਹੀਂ ਹੋਣਾ ਚਾਹੀਦਾ

**ਖਬਰ**

ਬਲਾਤਕਾਰ ਕੁਝ ਵੀ ਨਹੀਂ ਹੁੰਦਾ
ਇਕ ਮਾਨਸਿਕਤਾ ਹੁੰਦੀ ਹੈ
ਜੋ ਬਿਮਾਰ ਹੁੰਦੀ ਹੈ
ਜਿਸ ਵਿਚ ਧਰਮ ਨਹੀਂ ਹੁੰਦਾ
ਰਾਜਨੀਤੀ ਵੀ ਨਹੀਂ ਹੁੰਦੀ

ਸਰੀਰ ਦਾ ਉਹ ਕਿਹੜਾ ਅੰਗ ਹੁੰਦਾ ਹੈ
ਜਿਸ ਤੇ ਵਾਰ ਕਰਿਆਂ ਦਰਦ ਨਹੀਂ ਹੁੰਦਾ
ਕਿਸੇ ਦੇ ਮਾਰਿਆਂ ਜੇ ਕੋਈ ਮਰਦਾ ਹੈ
ਤਾਂ ਉਹ ਸਿਰਫ ਕਤਲ ਹੁੰਦਾ ਹੈ

ਧਰਮ,ਰਾਜਨੀਤੀ,ਅਤੇ ਪੱਤਰਕਾਰਤਾ ਇਕ ਧੰਦਾ ਹੈ
ਜੋ ਪੈਸੇ ਕਮਾਉਣ ਦਾ ਜਰੀਆ ਹੈ
ਉਹ ਕਿਹੜਾ ਯੁੱਗ ਸੀ
ਜਦੋਂ ਕਤਲ,ਬਲਾਤਕਾਰ ਨਹੀਂ ਹੁੰਦੇ ਸੀ

ਖਬਰ ਕਦੇ ਪਿੰਡਾ ਦੀ ਨਹੀਂ ਹੁੰਦੀ
ਸਹਿਰਾਂ ਦੀ ਵੀ ਨਹੀਂ ਹੁੰਦੀ
ਜਿੱਥੇ ਰੋਜ਼ ਘਟਨਾਵਾਂ ਘਟਦੀਆ ਨੇ
ਰੋਜ ਕਤਲ ਵੀ ਹੁੰਦੇ ਨੇ
ਬਲਾਤਕਾਰ ਵੀ ਹੁੰਦੇ ਨੇ
ਖਬਰ ਸਿਰਫ ਉਸ ਸਮੇਂ ਖਬਰ ਹੁੰਦੀ ਹੈ
ਜਦੋਂ ਪੱਤਰਕਾਰ,ਰਾਜਨੀਤੀਵਾਨ,ਜਾ ਧਰਮੀ
ਕਿਸੇ ਫਾਇਦੇ ਜਾਂ ਨੁਕਸਾਨ ਵਿਚ ਹੁੰਦੇ ਨੇ

ਗੰਨੇ ਦੇ ਖੇਤਾਂ ਤੋਂ ਸ਼ੁਰੂ ਹੋ
ਏ.ਸੀ ਕਮਰਿਆ ਵਿੱਚ

ਭੋਗੇ ਜਾਣ ਵਾਲਾ ਬਲਾਤਕਾਰ
ਹਮੇਸ਼ਾ ਕਿਸੇ ਨਾ ਕਿਸੇ
ਕਾਰਨ ਦਾ ਹਿੱਸਾ ਹੁੰਦਾ ਹੈ
ਪਰ ਇਹ ਨੂੰ ਮੁੱਦਾ ਬਣਾ ਲੈਣਾ
ਕਿਸੇ ਨਾ ਕਿਸੇ ਦਾ ਕਾਰੋਬਾਰ ਹੈ

ਦੁਨੀਆ ਦਾ ਹਰ ਗਲਤ ਕੰਮ
ਜੋ ਕਿਸੇ ਇੱਕ ਦੀ ਖੁਸ਼ੀ ਲਈ
ਕਿਸੇ ਦੂਸਰੇ ਨੂੰ ਪੀੜਾ ਦੇਵੇ
ਉਹ ਮਾਨਸਿਕ ਜਾਂ ਸਰੀਰਕ ਬਲਾਤਕਾਰ ਹੈ
ਪਰ ਜਦੋਂ ਉਹ ਲੋਕਾਂ ਲਈ
ਇੱਕ ਮੁੱਦਾ ਬਣਦਾ ਹੈ ਤਾਂ
ਤਾਂ ਇਹ ਸੱਤਾ ਦੀ ਗੰਦੀ ਖੇਡ ਹੈ
ਜਿਸ ਨੂੰ ਸਿਰਫ ਰਾਜੀਨੀਤੀਵਾਨ ਹੀ ਨਹੀਂ
ਤੁਸੀਂ ਵੀ ਖੇਡ ਰਹੇ ਹੋ ਜਾਣੇ-ਅਣਜਾਣੇ

**ਰੱਬ ਨਾਲ ਸੰਭੋਗ**

ਜੇ ਤੁਸੀਂ ਰੱਬ ਨਾਲ
ਸੰਭੋਗ ਕਰਨਾਂ ਚਾਹੁੰਦੇ ਹੋਂ
ਤਾਂ,ਜਾਂ ਤਾਂ ਉਸ ਦੇ ਉੱਪਰ ਚੜੋ
ਜਾਂ ਉਸ ਦੇ ਥੱਲੇ ਵੜੋ
ਦੋਹੇ ਸੂਰਤਾਂ ਵਿਚ
ਤੁਸੀਂ ਉਸ ਨੂੰ ਭੋਗ ਸਕਦੇ ਹੋ

ਉਹ ਮਰਦ ਹੈ ਜਾਂ ਔਰਤ
ਤੁਸੀਂ ਔਰਤ ਹੋ ਜਾਂ ਮਰਦ
ਇਹ ਕੋਈ ਮਸਲਾ ਨਹੀਂ ਹੈ ਸੰਭੋਗ ਦਾ
ਜਦੋਂ ਕੋਈ ਕਾਮੁਕ ਹੁੰਦਾ ਹੈ
ਤਾਂ ਉਹ ਤੜਫਦਾ ਹੈ ਸੰਤੁਸ਼ਟੀ ਲਈ
ਫਿਰ ਹੁੰਦਾ ਹੈ
ਮਰਦ ਤੇ ਔਰਤ ਦਾ ਮੇਲ
ਜਿਸ ਵਿਚੋਂ ਨਿੱਕਲਦੀ ਹੈ ਸੰਤੁਸ਼ਟੀ

ਮੈਂ ਕਈ ਵਾਰੀ ਮਿਲਦਾ ਹਾਂ
ਕੁਝ ਔਰਤ,ਕੁੜੀਆਂ ਨੂੰ
ਤੇ ਉਹਨਾਂ ਸਾਹਮਣੇ ਦਾਅਵਾ ਕਰਦਾ ਹਾਂ
ਆਪਣੇ ਮਰਦ ਹੋਣ ਦਾ
ਉਹ ਵੀ ਕਈ ਵਾਰੀ
ਆਪਣੀ ਤਾਕਤ ਦਿਖਾਉਂਦੀਆਂ ਨੇ
ਜਿਸ ਦਾ ਮਤਲਬ ਇਹ ਹੁੰਦਾ ਹੈ
ਕਿ ਮੇਰੇ ਅੰਦਰ ਵੀ ਅੱਗ ਹੈ

ਮੈਂ ਕਿਸੇ ਦੇ ਦਿਮਾਗ ਨਾਲ ਖੇਡ ਰਿਹਾ ਸੀ
ਮੈਂ ਆਪਣੀ ਸਿਖਰ ਤੇ ਸੀ
ਉਹ ਬਹੁਤ ਖੁਬਸੂਰਤ ਕੁੜੀ ਸੀ

ਜਦੋਂ ਮੈਂ ਉਸ ਦੀਆਂ ਬਾਹਾਂ ਨੂੰ ਖੋਲ
ਉਸ ਨੂੰ ਕੰਧ ਨਾਲ ਲਾ ਲਿਆ
ਤਾਂ ਮੇਰਾ ਹੇਠਲਾ ਸਰੀਰ
ਉਸ ਦੇ ਹੇਠਲੇ ਅੰਗਾਂ ਨਾਲ ਜੁੜ ਗਿਆ
ਉਸ ਨੇ ਆਪਣੀ ਇਕ ਲੱਤ
ਆਪਣੀ ਦੂਸਰੀ ਲੱਤ ਉੱਤੇ ਚੜ੍ਹਾ
ਆਪਣੇ ਗੁਪਤ ਅੰਗ ਨੂੰ
ਮੇਰੇ ਗੁਪਤ ਅੰਗ ਨਾਲ ਜੁੜਨੋ ਰੋਕ ਦਿੱਤਾ
ਉਸੇ ਸਮੇਂ ਮੈਂ ਉਸ ਦੀਆ ਅੱਖਾਂ ਵਿਚ ਪੜ੍ਹਿਆ
ਕਿ ਉਹ ਕਹਿ ਰਹੀ ਸੀ ਕਿ
ਤੂੰ ਭਾਵੇਂ ਮੇਰੀਆਂ ਬਾਹਾਂ ਖੋਲ ਰੱਖੀਆਂ ਨੇ
ਪਰ ਤੂੰ ਆਪਣਾ ਚਿਹਰਾ ਮੇਰੀ ਛਾਤੀ ਤੇ ਨਹੀ ਘਸਾ ਸਕਦਾ

ਇੰਨੀ ਜੋਰ ਅਜਮਾਇਸ਼ ਜਦੋਂ ਵੀ ਹੁੰਦੀ ਹੈ
ਤਾਂ ਪਾਣੀ ਹਮੇਸ਼ਾਂ ਨਿੱਕਲ ਜਾਂਦਾ ਹੈ

ਮਰਦ,ਮਰਦ ਨਾਲ ਜਾਂ ਔਰਤ,ਔਰਤ ਨਾਲ
ਜਾਂ ਔਰਤ,ਮਰਦ ਨਾਲ
ਜਾਂ ਔਰਤ ਤੇ ਮਰਦ
ਜਦੋਂ ਵੀ ਰੱਬ ਨਾਲ
ਜੋਰ ਅਜਮਾਇਸ਼ ਕਰਦੇ ਹਨ
ਤਾਂ ਸੰਤੁਸ਼ਟੀ ਅਕਸਰ ਆ ਹੀ ਜਾਦੀ ਹੈ

ਕਈ ਵਾਰੀ ਦਿਮਾਗ ਵੀ
ਜੋਰ ਲਾਉਦਾ ਹੈ ਸੰਤੁਸ਼ਟ ਹੋਣ ਲਈ
ਕਦੇ ਉਹ ਥੱਲੇ ਵੜ੍ਹਦਾ ਹੈ
ਕਦੇ ਉਹ ਉੱਤੇ ਚੜ੍ਹਦਾ ਹੈ
ਮਰਦਾਨਗੀ ਕਈ ਵਾਰੀ ਔਰਤ ਵਿਚ ਹੁੰਦੀ ਹੈ
ਅਤੇ ਕਦੇ ਹੁੰਦੀ ਹੈ,ਮਰਦ ਅੰਦਰ
ਪਰ ਮੈਂ ਕਈ ਵਾਰੀ ਗੱਲਾਂ ਦੇ

ਸੰਵਾਦ ਵਿਚ ਵੀ ਮਰਦ ਬਣ
ਉਸ ਨੂੰ ਸੰਤੁਸ਼ਟ ਕਰ ਦਿੰਦਾ ਹਾਂ

ਰੱਬ ਦੇ ਉੱਤੇ ਚੜ੍ਹਨਾ
ਉਸ ਦਾ ਮਰਦ ਬਣ ਉਸ ਨੂੰ ਕਾਬੂ ਕਰਨਾ
ਮੇਰੀ ਛਾਤੀ ਦਾ ਜੋਰ
ਗੋਡਾ ਰੱਖ ਕੇ ਉਸ ਨੂੰ ਹਿੱਲਣ ਨਾ ਦੇਣਾ
ਸਰੀਰਕ ਸੰਭੋਗ ਕੀਤੇ ਬਿਨਾ
ਉਸ ਨੂੰ ਸੰਤੁਸ਼ਟ ਕਰ ਦੇਣਾ
ਮੇਰੀ ਭਗਤੀ ਹੈ
ਜਿਸ ਨਾਲ ਉਹ ਤੇ ਮੈਂ
ਦੋਹੇਂ ਸੰਤੁਸ਼ਟ ਹਾਂ

ਜਦੋਂ ਮਰਦ
ਅਪਾਣਾ ਜੋਰ ਦਿਖਾਉਂਦਾ ਹੈ ਤਾਂ ਔਰਤ ਵੀ
ਦਿਖਾਉਂਦੀ ਹੈ ਆਪਣੀ ਸਿਖਰ
ਇਸੇ ਨੂੰ ਆਖਦੇ ਨੇ
ਪੂਰਨਤਾ,ਵਿਕਾਸ,ਧਰਮ,ਸੰਭੋਗ,ਸੰਤੁਸ਼ਟੀ ਅਤੇ ਰੱਬ

**ਹਕੀਕੀ ਕਵਿਤਾ**

ਰੱਬ ਦੀਆਂ ਲੱਤਾਂ ਚੁੰਮਦੇ ਹੋਏ
ਜਦੋਂ ਮੈਂ ਹੋਰ ਉੱਤੇ ਨੂੰ ਵਧਿਆ
ਉਸ ਸ਼ਰਮਾ ਕੇ
ਆਪਣੇ ਗੁਪਤ ਅੰਗਾ ਤੇ
ਹੱਥ ਰੱਖ ਲਿਆ

ਮੇਰੀ ਸੋਚ,ਖੋਜ ਤੇ ਬੁੱਲ੍ਹਾਂ ਦੀ ਸਪਰਸ਼ਤਾ
ਉਸ ਦੇ ਜਿਸਮ ਨੂੰ ਪਹਿਲਾਂ ਹੀ
ਝੁਣਝਣੀਆ ਦੇ ਰਹੀ ਸੀ
ਅਤੇ ਉਸ ਤੋਂ ਬਾਅਦ
ਉਸ ਦੇ ਗੁਪਤ ਅੰਗ
ਮੇਰੀਆਂ ਅੱਖਾਂ ਦੀ ਚਮਕ ਦੇ ਅੱਗੇ
ਡਰ ਨਹੀ ਸ਼ਰਮਾ ਰਹੇ ਸੀ

ਕਈ ਵਾਰੀ ਸੰਭੋਗ
ਉਸ ਅੰਗ ਨਾਲ ਨਹੀਂ ਹੁੰਦਾ
ਜਿਸ ਨਾਲ ਸਰੀਰ ਸੰਤੁਸ਼ਟ ਹੁੰਦਾ ਹੈ
ਕਈ ਵਾਰੀ ਸੰਭੋਗ
ਉਹਨਾਂ ਅੰਗਾ ਨਾਲ ਕੀਤਾ ਜਾਂਦਾ ਹੈ
ਜਿਹਨਾਂ ਨਾਲ ਸਰੀਰ ਨੂੰ
ਤੜਫਾ ਕੇ ਛੱਡ ਦਿੱਤਾ ਜਾਂਦਾ ਹੈ

ਉਸ ਨੇ ਆਪਣੀਆ
ਖੁਬਸੂਰਤ ਲੱਤਾਂ ਤੇ
ਵੈਕਸ ਕੀਤੀ ਹੋਈ ਸੀ
ਸਾਫ ਸੰਦਰ ਲੱਤਾ ਨੂੰ
ਮੈਨੂੰ ਚੁੰਮਣ ਵਿਚ

ਤੇ ਉਸ ਨੂੰ
ਅੰਗੜਾਈਆਂ ਲੈਣ ਵਿਚ
ਬਹੁਤ ਮਜਾ ਆ ਰਿਹਾ ਸੀ

ਇਹ ਮੇਰਾ ਯਕੀਨ ਹੈ
ਕਿ ਉਸ ਦੀਆ ਲੱਤਾਂ ਚੁੰਮਦੇ ਹੋਏ
ਮੈਂ ਜਿੱਥੇ ਪਹੁੰਚਾਗਾ
ਉੱਥੇ ਵੀ ਕੋਈ ਵਾਲ ਨਹੀਂ ਹੋਵੇਗਾ

ਆਪਣਾ ਆਪ ਮਾਰ ਕੇ
ਮੈਂ ਜਦੋਂ ਵੀ ਉਸ ਦੇ ਅੰਦਰ ਜਾਂਦਾ ਹਾਂ
ਸ਼ਬਦੋਂ,ਬੋਲੋਂ,ਅਰਥੋਂ ਇਹ
ਉਸੇ ਦੀ ਕਵਿਤਾ ਹੁੰਦੀ ਹੈ
ਜਿਸ ਵਿਚ ਉਹ ਵੀ ਨੰਗਾ
ਮੈਂ ਵੀ ਨੰਗਾ
ਕਵਿਤਾ ਗੰਦੀ
ਅਰਥ ਪੂਰਨ ਹੁੰਦੀ ਹੈ
ਹਕੀਕੀ ਕਵਿਤਾ

**ਸਮਾਧੀ**

ਸੰਭੋਗ ਅਤੇ ਸਮਾਧੀ
ਦੋਹਾਂ ਵਿਚ
ਇਸੇ ਤਰ੍ਹਾਂ ਹੀ ਹੁੰਦਾ ਹੈ
ਕਿ ਤੁਹਾਨੂੰ ਤੁਹਾਡਾ
ਆਲਾ-ਦਆਲਾ ਭੁੱਲ ਜਾਂਦਾ ਹੈ
ਤੁਸੀਂ ਆਪਣੇ ਆਪ ਤੱਕ
ਸੀਮਤ ਹੋ ਜਾਂਦੇ ਹੋ
ਤੁਹਾਡੇ ਆਲੇ-ਦੁਆਲੇ
ਸਭ ਕੁਝ ਹੋ ਕੇ ਵੀ
ਤੁਸੀਂ ਇਕੱਲੇ ਹੋ ਜਾਂਦੇ ਹੋ

ਕਵਿਤਾ ਵਿੱਚ ਵੀ
ਇਸੇ ਤਰ੍ਹਾਂ ਹੁੰਦਾ ਹੈ
ਤੁਸੀਂ ਲੀਨ ਹੋ ਜਾਂਦੇ ਹੋ
ਆਪਣੇ ਹੀ ਅੰਦਰ
ਕਵਿਤਾ ਆਪ ਮੁਹਾਰੇ ਤੁਰ ਪੈਂਦੀ ਹੈ
ਤੁਸੀਂ ਕੁਝ ਸਮੇਂ ਲਈ
ਸਭ ਨਾਲੋਂ ਟੁੱਟ ਜਾਂਦੇ ਹੋ
ਨੱਚਣ,ਗਾਉਣ,ਸੁਣਨ
ਵਿੱਚ ਵੀ ਇਸੇ ਤਰ੍ਹਾਂ ਹੀ ਹੁੰਦਾ ਹੈ
ਜਦੋਂ ਤੁਸੀਂ ਲੀਨ ਹੁੰਦੇ ਹੋ
ਤੁਹਾਡੀ ਸਮਾਧੀ ਹੁੰਦੀ ਹੈ
ਇਹੀ ਇਕਾਗਰਤਾ ਹੈ
ਜੋ ਤੁਹਾਨੂੰ ਕਿਸੇ ਵੀ
ਕੰਮ ਵਿੱਚ ਆ ਸਕਦੀ ਹੈ

ਸੰਭੋਗ ਕਾਮੁਕਤਾ ਹੈ

ਇਕਾਗਰਤਾ ਵੀ ਹੈ
ਲੀਨਤਾ ਵੀ ਹੈ
ਸਮਾਧੀ ਵੀ ਹੈ
ਅਤੇ ਸਮਾਧੀ ਵਿੱਚੋਂ ਨਿੱਕਲੀ ਹੋਈ
ਕਵਿਤਾ ਵੀ ਹੈ

ਦੋਹਾਂ ਵਿੱਚ ਦੋਹਾਂ ਲਈ
ਇਸੇ ਤਰ੍ਹਾਂ ਹੀ ਹੁੰਦਾ ਹੈ
ਜਦੋਂ ਮੈਂ ਸੰਭੋਗ ਅਤੇ ਉਹ
ਕਵਿਤਾ ਹੁੰਦੀ ਹੈ
ਸਾਡੀ ਦੋਹਾਂ ਦੀ ਸਮਾਧੀ
ਅਤੇ ਉਸ ਰੱਬ ਦੀ
ਲੀਨਤਾ ਹੁੰਦੀ ਹੈ

**ਅਵਤਾਰੀ ਜਾਲ**

ਉਹ ਥੱਲੋਂ ਜੋਰ ਨਹੀਂ ਲਾਉਂਦੀ
ਮੈਂ ਜਦੋਂ ਥੱਲੇ ਹੁੰਦਾ ਹਾਂ
ਤਾਂ ਬਹੁਤ ਜੋਰ ਲਾਉਂਦਾ ਹਾਂ
ਰੱਬ ਮਰਦ ਹੈ ਜਾਂ ਔਰਤ
ਉਹ ਮੇਰੇ ਸੰਭੋਗ ਵਿਚ
ਉੱਤੇ ਹੈ ਜਾਂ ਥੱਲੇ
ਉਹ ਕਿਸੇ ਹਾਲਤ ਵਿੱਚ
ਜੋਰ ਨਹੀਂ ਲਾਉਂਦਾ
ਅੱਡੀਆਂ ਤੋ ਲੈਕੇ ਪੱਟਾਂ ਤੱਕ
ਤੇ ਧੜ ਦੇ ਪਿੱਛਲੇ ਹਿੱਸੇ ਨੂੰ ਥੱਲੇ ਲਾ
ਸਿਰਫ ਵਿਚਕਾਰਲੇ ਹਿੱਸੇ ਨਾਲ
ਉੱਪਰ ਨੂੰ ਜੋਰ ਲਾਉਣਾ
ਆਪਣੀ ਜਮੀਨ ਤੇ ਪੂਰੀ ਪਕੜ ਬਣਾ
ਉਸ ਰੱਬ ਨੂੰ ਗੁੱਪਤ ਅੰਗ ਤੇ ਸੱਟ ਮਾਰਨੀ
ਵਿਹਾਰ ਦੀ ਕਵਿਤਾ ਹੈ

ਉਹ ਧਰਤੀ ਦੀ ਇਨਸਾਨੀ
ਮਾਨਸਿਕਤਾ ਤੇ ਕਾਬਜ ਨਹੀਂ ਹੈ
ਮੈਂ ਮਰਦ ਹਾਂ ਪਰ ਉਹ ਔਰਤ ਨਹੀਂ ਹੈ

ਅਵਤਾਰ ਅਵਤਾਰੀ ਹੈ
ਪਰ ਰੱਬ ਨਹੀਂ ਹੈ
ਇਸੇ ਲਈ ਇਹ ਕਵਿਤਾ
ਸਮਝ ਤੋਂ ਵੀ ਬਾਹਰੀ ਨਹੀਂ ਹੈ
ਤੁਸੀਂ ਕਵਿਤਾ ਪੜ੍ਹੋ,
ਤੇ ਸੋਚੋ ਕਿ ਤੁਸੀਂ ਥੱਲੇ ਹੋ
ਜਾਂ ਉੱਤੇ ,ਉਹ ਉੱਤੇ ਹੈ

ਜਾਂ ਥੱਲੇ

ਜਾਂ ਫਿਰ ਉਹ ਮਰਦ ਹੈ

ਜਾਂ ਔਰਤ

ਇਹ ਸਭ

ਅਵਤਾਰੀ ਇਨਸਾਨ ਦਾ ਜਾਲ ਹੈ

ਅੱਜ ਫਿਰ ਕੋਈ ਜੋਰ ਲਾ ਰਿਹਾ ਹੈ

ਥੱਲੋਂ ਉੱਤੇ ਨੂੰ

ਸੰਭੋਗ ਕਿਰਿਆ ਪੂਰਨ ਕਰਨ ਲਈ

ਅੰਨਦ ਮਾਨਣ ਲਈ

ਕੁਝ ਦੇਰ ਦੀ ਸੰਤੁਸ਼ਟੀ ਲਈ

ਮਰਦ,ਔਰਤ ਤੇ ਰੱਬ ਦਾ

ਫਰਕ ਦੱਸਣ ਲਈ

**ਸੰਭੋਗ ਦਾ ਪੁੰਨ**

ਇਹ ਵੀ ਇਕ ਪੁੰਨ ਹੈ
ਕਿ ਤੁਸੀਂ ਕਿਸੇ ਦੀ ਖੁਸ਼ੀ ਲਈ
ਉਸ ਨਾਲ ਸੰਭੋਗ ਕਰਦੇ ਹੋ
ਉਸ ਨੂੰ ਮਲਦੇ ਹੋ
ਮਸਲਦੇ ਹੋ
ਉਸ ਦੇ ਸਰੀਰ ਨੂੰ ਕਸ਼ਟ ਵੀ ਦਿੰਦੇ ਹੋ

ਬੁੱਲਾਂ ਨਾਲ ਕਿਸੇ ਅੰਗ ਨੂੰ ਚੂਸਣਾ ਚੂਸਦੇ ਚੂਸਦੇ
ਉਸੇ ਅੰਗ ਤੇ ਦੰਦੀ ਵੱਡ ਦੇਣਾ
ਭਾਵੇਂ ਮਜੇ ਵਿਚ ਦਰਦ ਹੈ
ਪਰ ਕਿਸੇ ਦੀ ਸੰਤੁਸ਼ਟੀ ਕਰਵਾਉਣਾ
ਫਿਰ ਵੀ ਪੁੰਨ ਹੀ ਹੈ

ਕਵਾਰੀ ਕੁੜੀ ਕਿੰਨੇ ਮਹੀਨੇ ਤੜਫਦੀ ਹੈ
ਕਿਸੇ ਮੌਕੇ ਦੀ ਆਸ ਤੇ
ਆਪਣੇ ਆਪ ਨੂੰ ਕਈ ਵਾਰੀ
ਆਪ ਹੀ ਮਲ ਲੈਂਦੀ ਹੈ
ਉਸ ਭੁੱਖੀ ਉਡੀਕ ਨੂੰ
ਪੂਰਾ ਕਰਨਾ ਵੀ ਪੁੰਨ ਹੈ

ਤੁਸੀਂ ਕਿਸੇ ਨੂੰ ਸੰਤੁਸ਼ਟ ਕਰ
ਜਦੋਂ ਉਸ ਦੇ ਚਿਹਰੇ ਦੀ
ਖੁਸ਼ੀ ਨੂੰ ਮਾਣਦੇ ਹੋ ਤਾਂ
ਤੁਹਾਨੂੰ ਉਸ ਲਈ ਕੀਤਾ
ਆਪਣਾ ਗੰਦਾ ਕੰਮ
ਆਪਣੇ ਪੁੰਨ ਦਾ ਅਹਿਸਾਸ ਦਿੰਦਾ ਹੈ

ਕਿਉਕਿ ਇਸ ਵਿਚ

ਉਸ ਦੀ ਖੁਸ਼ੀ ਲੁਕੀ ਹੁੰਦੀ ਹੈ
ਮੇਰੇ ਕੀਤੇ ਪੁੰਨ
ਮੈਨੂੰ ਮੇਰਾ ਸਵਰਗ ਦਿੰਦੇ ਨੇ
ਜਦੋਂ ਮੈਂ ਕਿਸੇ ਭੁੱਖੀ ਕੁੜੀ ਦੀ
ਅੱਗ ਨੂੰ ਬੁਝਾਉਂਦਾ ਹਾਂ

ਮੈਂ ਕਦੇ ਕਿਸੇ ਨਾਲ
ਬਲਾਤਕਾਰ ਨਹੀਂ ਕਰਦਾ
ਜਿਸ ਦੀ ਇੱਛਾ ਜਾਂ
ਸ਼ੌਕ ਹੁੰਦਾ ਹੈ
ਮੇਰਾ ਨਾਲ ਸਰੀਰ ਭੋਗ ਮਾਨਣਾ
ਮੈਂ ਉਸ ਦੀ ਖੁਸ਼ੀ ਦਾ
ਪੁੰਨ ਹੀ ਮਾਣਦਾ ਹਾਂ

**ਮੌਤ ਨਹੀਂ**

ਅਨੁਭਵ ਹੈ ਇਹ ਮੇਰਾ
ਕਿ ਇਹ ਜੀਵਨ ਹੈ
ਮੌਤ ਨਹੀਂ

ਰੱਬ ਦੇ ਇਸ ਸੁਪਨੇ ਵਿੱਚ
ਤੁਸੀਂ ਵੀ ਇੱਕ ਸੁਪਨਾ ਹੋ
ਅਨੁਭਵ ਹੈ ਮੇਰਾ
ਕਿ ਇਹ ਜੀਵਨ ਹੈ
ਮੌਤ ਨਹੀਂ

ਹੋ ਸਕਦਾ ਹੈ
ਉਸ ਦੀ ਇਸ ਸਿਰਜਣਾਤਮਕ
ਰਚਨਾ ਵਿੱਚ
ਅਸੀਂ ਮਰੇ ਹੋਏ ਹੋਈਏ
ਤੇ ਸਾਡਾ ਕੋਈ ਵਜੂਦ ਹੀ ਨਾ ਹੋਵੇ

ਤੁਸੀਂ ਇਸ ਤੋਂ
ਪਿੱਛੇ ਦਾ ਕੁਝ ਨਹੀਂ ਜਾਣਦੇ
ਅੱਗੇ ਦਾ ਵੀ ਕੁਝ ਨਹੀਂ ਜਾਣਦੇ

ਕਹਿੰਦੇ ਨੇ ਬਹੁਤ ਤਾਪ ਹੈ
ਨਰਕ ਵਿੱਚ ਜੋ ਭੋਗਣਾ ਪੈਂਦਾ ਹੈ
ਹੋ ਸਕਦਾ ਹੈ ਇਹ ਉਹੀ ਤਾਪ ਹੋਵੇ
ਜੋ ਤੁਸੀਂ ਭੋਗ ਰਹੇ ਹੋ
ਹੋ ਸਕਦਾ ਹੈ
ਇਹ ਜੀਵਨ ਨਹੀਂ ਮੌਤ ਹੋਵੇ
ਹੋ ਸਕਦਾ ਹੈ ਇਹੀ ਨਰਕ ਹੋਵੇ
ਜਿੱਥੇ ਤੁਸੀਂ ਮਰਕੇ ਆਏ ਹੋਵੋਂ

**ਮੈਂ ਹੀ ਰੱਬ ਹਾਂ**

ਮੈਨੂੰ ਅੱਜ ਹੀ ਪਤਾ ਲੱਗਿਆ
ਕਿ ਮੈਂ ਰੱਬ ਹਾਂ
ਫਿਰ ਮੈਂ ਦੇਖਿਆ ਆਪਣੇ  ਆਪ ਨੂੰ
ਅਤੇ ਆਪਣੀ ਸਮਝ,ਆਪਣੀ ਪੂਰਨਤਾ ਨੂੰ
ਫਿਰ ਅੱਜ ਹੀ ਇਹ ਵੀ ਪਤਾ ਲੱਗਿਆ
ਕਿ ਕਿੰਨਾਂ ਘਟੀਆ,ਕਮੀਨਾ ਤੇ ਵਾਹਿਆਤ ਹਾਂ ਮੈਂ

ਇਹ ਦੁਨੀਆ,ਸ੍ਰਿਸ਼ਟੀ,ਬ੍ਰਹਿਮੰਡ ਪ੍ਰਤੀ
ਮੇਰੀ ਆਪਣੀ ਇਕ ਸੋਚ ਹੈ
ਮੈਂ ਹਰ ਚੀਜ ਹਰ ਗੱਲ ਲਈ ਆਪਣੇ ਆਪ ਨੂੰ ਸਮਰੱਥ ਸਮਝਦਾ ਹਾਂ
ਮੇਰੇ ਹਰ ਗੱਲ ਪ੍ਰਤੀ ਆਪਣੇ ਕੋਈ ਵਿਚਾਰ ਨੇ

ਮੈਂ ਇਸ ਦੁਨੀਆ,ਇਸ ਸਮਾਜ
ਨੂੰ ਚਲਾਉਂਦਾ ਹਾਂ ਆਪਣੀ ਸੋਚ ਸਮਝ ਅਨੁਸਾਰ
ਥੋਪਦਾ ਹਾਂ ਆਪਣੇ ਫੈਂਸਲੇ ਲੋਕਾਂ ਉੱਤੇ
ਆਪਣੀ ਵਿਚਾਰਧਾਰਾ ਬਣਾਈ ਹੋਈ ਹੈ ਆਪਣੇ ਹੀ ਅੰਦਰ
ਜਿਸ ਅਧਾਰ ਤੇ ਮਾਪਦਾ ਹਾਂ
ਹਰ ਇਨਸਾਨ, ਹਰ ਗਿਆਨ ਅਤੇ ਹਰ ਵਿਗਿਆਨ ਨੂੰ

ਬਹੁਤ ਵਾਰੀ ਅਵਤਾਰੀ ਦਾ ਜਿਕਰ ਹੁੰਦਾ ਹੈ
ਇਸ ਦੁਨੀਆ ਉੱਤੇ
ਬਹੁਤ ਸਾਰੇ ਦੇਸ਼ਾ ਵਿਚ ਬਹੁਤ ਅਵਤਾਰੀ ਆਏ
ਜਿਹਨਾਂ ਇਸੇ ਤਰ੍ਹਾਂ ਆਪਣੀ ਸਮਝ ਸੀਮਾ ਨਾਲ
ਇਸ ਸਵਾਰਥ ਅਤੇ ਇਸ ਪਰਮਾਰਥ ਨੂੰ ਮਿਣਿਆ ਹੈ
ਇਸ ਧਰਤੀ ਤੇ ਇਸ ਅਕਾਸ਼ ਨੂੰ ਮਿਣਿਆ ਹੈ
ਕੋਸ਼ਿਸ਼ਾਂ ਕੀਤੀਆ ਨੇ
ਇਸ ਦੁਨੀਆ ਨੂੰ ਅਪਣੇ ਢੰਗ ਨਾਲ
ਆਪਣੀ ਵਿਚਾਰਧਾਰਾ ਨਾਲ ਚਲਾਉਣ ਦੀਆ

ਲੋਕਾਂ ਨੂੰ ਗੁਣ ਅਤੇ ਚੰਗਿਆਈਆ ਦੇਣ ਦੀਆਂ

ਮੈਂ, ਤੁਸੀਂ ਵੀ ਉਹਨਾਂ ਬੇਵਕੂਫਾਂ ਵਿਚੋਂ ਹੀ ਹਾਂ
ਜੋ ਭਰਮ ਪਾਲ ਕਿ ਬੈਠਦੇ ਨੇ ਕਿ "ਮੈਂ "ਕੁਝ ਹਾਂ
ਇਹ ਸਭ ਘੱਟੀਆ ਸੋਚ ਹੈ ਜਿਸ ਵਿਚ
ਮੈਂ ਹੀ ਨਹੀਂ ਤੁਸੀਂ ਵੀ ਘਮੰਡ ਕਰਦੇ ਹੋ
ਆਪਣੀ ਹੋਂਦ ਅਤੇ ਆਪਣੀ ਔਕਾਤ ਦਾ

ਹਾਂ ਤੁਹਾਡੇ ਚਲਾਇਆ ਵੀ ਚੱਲਦਾ ਹੈ
ਕੁਝ ਦੇਰ ਲਈ ਤੁਹਾਡਾ ਆਲਾ ਦੁਆਲਾ
ਤੇ ਤੁਹਾਡੀ ਸੋਚ ਨਾਲ ਕੁਝ ਦੇਰ ਬਣਦੇ ਨੇ ਲੋਕ ਬੇਵਕੂਫ
ਤੁਹਾਨੂੰ ਵੀ ਲੱਗਦਾ ਹੋਵੇਗਾ ਕਿ ਤੁਹਾਡੇ ਕੋਲੇ ਵੀ ਗਿਆਨ ਹੈ
ਜਿਸ ਨਾਲ ਲੋਕਾਂ ਦਾ ਭਲਾ ਹੋ ਸਕਦਾ ਹੈ
ਤੁਸੀਂ ਵੀ ਦੁਨੀਆ ਨੂੰ ਕੁਝ ਦੇ ਸਕਦੇ ਹੋ
ਇਹ ਇਸੇ ਤਰ੍ਹਾਂ ਦੀ ਬਕਵਾਸ ਦੁਨੀਆ ਹੈ
ਇਹਨਾਂ ਵਹਿਮਾਂ ਭਰਮਾਂ ਦੇ ਆਸਰੇ
ਹਜਾਰਾਂ ਲੱਖਾਂ ਸਾਲਾਂ ਤੋਂ ਚਲਦੀ ਆ ਰਹੀ ਹੈ
ਜਿਸ ਵਿਚ ਤੁਸੀਂ ਸੋਚਦੇ ਹੋ
ਤੁਸੀਂ ਆਪਣੀ ਤੇਜ ਬੁੱਧੀ ਨਾਲ ਕੋਈ ਯੋਗਦਾਨ ਪਾਇਆ ਹੈ

ਮੈਨੂੰ ਅੱਜ ਹੀ ਪਤਾ ਲੱਗਿਆ
ਕਿ ਮੈਂ ਰੱਬ ਹਾਂ
ਫਿਰ ਮੈਂ ਦੇਖਿਆ ਆਪਣੇ  ਆਪ ਨੂੰ
ਅਤੇ ਆਪਣੀ ਸਮਝ,ਆਪਣੀ ਪੂਰਨਤਾ ਨੂੰ
ਫਿਰ ਅੱਜ ਹੀ ਇਹ ਵੀ ਪਤਾ ਲੱਗਿਆ
ਕਿ ਕਿੰਨਾਂ ਘੱਟੀਆ,ਕਮੀਨਾ ਤੇ ਵਾਹਿਆਤ ਹਾਂ ਮੈਂ

# ਹਰਾਮਦਾ(ਰੱਬ)

"ਕਵਿਤਾ, ਸੱਚ ਤੇ ਸੰਭੋਗ" ਤੋਂ ਬਾਅਦ ਮੇਰੀ(ਪ੍ਰੀਤ ਪ੍ਰੀਤਮ) ਇਹ ਦੂਸਰੀ ਕਿਤਾਬ ਹੈ। 'ਕਵਿਤਾ, ਸੱਚ ਤੇ ਸੰਭੋਗ' ਨਵੇਂ ਲਿਖਾਰੀ ਦੀ ਪਹਿਲੀ ਕਿਤਾਬ ਹੋਣ ਦੇ ਬਾਵਜੂਦ ਕਿਤਾਬ ਦਾ ਐਨਾ ਜਿਆਦਾ ਵਿਕਣਾ ਮੇਰੇ ਲਈ ਕਾਮਯਾਬੀ ਦੀ ਤਰ੍ਹਾਂ ਹੈ।ਇਹ ਕਿਤਾਬ ਹਰਾਮਦਾ (ਰੱਬ) ਕੋਈ ਨਾਸਤਿਕ ਵਿਚਾਰਧਾਰਾ ਦੀ ਕਿਤਾਬ ਨਹੀਂ। ਹਰ ਯੁੱਗ ਵਿਚ ਬਹੁਤ ਸਾਰੇ ਲਿਖਾਰੀਆਂ ਨੇ ਰੱਬ ਦੀ ਚੰਗਿਆਈ, ਗੁਣ, ਪ੍ਰੇਮ, ਸਿਫਤ ਅਤੇ ਤਾਨਿਆ ਨਾਲ ਉਸ ਬਾਰੇ ਲਿਖਿਆ ਹੈ।

ਇਨਸਾਨ ਨੇ ਰੱਬ ਨਾਲ ਪ੍ਰੇਮ ਦੇ ਚਲਦਿਆ ਬਹੁਤ ਸਾਰੇ ਰਿਸ਼ਤੇ ਵੀ ਨਿਭਾਏ ਨੇ। ਮੈਨੂੰ ਉਸ ਨਾਲ ਆਪਣੇ ਰਿਸ਼ਤੇ ਵਿਚ ਕੋਈ ਨਵੀਂਨਤਾ ਨਹੀਂ ਲੱਭਦੀ ਤਾਂ ਮੈਂ ਉਸ ਦੀ ਸਿਰਜਣਾ ਵਿਚ ਆਪਣੇ ਲਈ ਪੁਰਾਤਨਤਾ ਨੂੰ ਦੇਖਦੇ ਹੋਏ ਇੱਕ ਕਿਤਾਬ ਲਿਖਦਾ ਹਾਂ ਤੇ ਪਾਠਕ ਲਈ ਰੱਬ ਨਾਲ ਇਕ ਨਵਾਂ ਰਿਸ਼ਤਾ ਪੇਸ਼ ਕਰਦਾ ਹਾਂ। ਉਸ ਦੀ ਸਿਰਜਣਾ ਵਿਚ ਬਹੁਤ ਸਾਰੇ ਗੁਣ,ਵਿਸ਼ਾਲਤਾ ਹੋਣ ਦੇ ਬਾਵਜੂਦ ਬਹੁਤ ਸਾਰੀਆਂ ਕਮੀਆਂ ਵੀ ਨੇ। ਮੈਂ ਉਹਨਾਂ ਨੂੰ ਲਿਖਤਾਂ ਦਾ ਅਧਾਰ ਮੰਨ ਇਹ ਕਿਤਾਬ ਲੋਕ ਅਰਪਣ ਕਰਦਾ ਹਾਂ।ਇਹ ਇੱਕ ਨਵੇਂ ਦ੍ਰਿਸ਼ਟੀਕੋਣ ਦੀ ਕਿਤਾਬ ਹੈ,ਇਸ ਵਿਚ ਵਰਤੀਆਂ ਗਈਆਂ ਗਾਲਾਂ ਕਵਿਤਾ ਵਿਚ ਅਲੰਕਾਰ ਰੂਪਕ ਹਨ। ਮੇਰੀ ਸੋਚ ਮੁਤਾਬਿਕ ਕਿਤਾਬ ਨੂੰ ਪੜ੍ਹਦੇ ਹੋਏ ਇਹ ਗਾਲਾਂ ਤੁਹਾਡੀ ਸੋਚ,ਸਮਝ ਨੂੰ ਪ੍ਰਭਾਵਿਤ ਕਰ ਸਕਦੀਆਂ ਹਨ ਪਰ ਮੇਰੇ ਉਸ ਨਾਲ ਰਿਸ਼ਤੇ ਵਿਚ ਇਹਨਾਂ ਗਾਲਾਂ ਦੀ ਕੋਈ ਥਾਂ ਨਹੀਂ ਹੈ।ਤੁਸੀਂ ਵੀ ਉਸ ਨੂੰ ਤਾਹਨੇ, ਮਿਹਣੇ, ਗਾਲਾਂ ਦੇ ਸਕਦੇ ਹੋ, ਇਕ ਲੰਬਾ ਪਿਆਰਾ ਰਿਸ਼ਤਾ ਨਿਭਾਉਣ ਤੋਂ ਬਾਅਦ ਜਦੋਂ ਤੁਹਾਡਾ ਉਸ ਨਾਲ ਅਟੁੱਟ ਰਿਸ਼ਤਾ ਬਣ ਜਾਵੇ।

.....ਪ੍ਰੀਤ ਪ੍ਰੀਤਮ

preetpritam11@gmail.com

ਹਰਾਮਦਾ (ਰੱਬ)

ਪ੍ਰੀਤ ਪ੍ਰੀਤਮ

500/-